# ਸਿੱਖੀ ਦੇ ਪਹਿਰੇਦਾਰ ਨਾਮਧਾਰੀ

-ਮਹਾਰਾਜ ਬੀਰ ਸਿੰਘ ਜੀ

'ਨਾਮਧਾਰੀ ਜਾਂ ਕੂਕੇ' ਇਨਸਾਈਕਲੋਪੀਡੀਆ ਬਰੈਟੈਨੀਕਾ, ਅਨੁਸਾਰ ਸਦਾਚਾਰਕ ਤੌਰ ਤੇ ਗੁਰੂ ਗੋਬਿੰਦ ਸਿੰਘ ਜੀ ਦੇ ਕਟੜ ਪੈਰੋਕਾਰ ਹਨ'।

ਨਾਮਧਾਰੀ ਪੰਥ ਦੇ ਮੋਢੀ, ਸਤਿਗੁਰੂ ਰਾਮ ਸਿੰਘ ਜੀ 3 ਫਰਵਰੀ 1816 ਨੂੰ ਬਸੰਤ ਪੰਚਮੀ ਦੇ ਦਿਨ, ਭੈਣੀ ਰਾਈਆਂ ਵਿਚ ਬਾਬਾ ਜੱਸਾ ਸਿੰਘ ਦੇ ਘਰ ਮਾਤਾ ਸਦਾ ਕੌਰ ਜੀ ਦੀ ਕੁੱਖੋਂ ਪ੍ਰਗਟੇ। ਛੋਟੀ ਉਮਰ ਵਿਚ ਹੀ ਆਪ ਨੇ, ਮਾਤਾ ਜੀ ਦੀ ਅਗਵਾਹੀ ਹੇਠ, ਬਾਣੀ ਪੜ੍ਹਨੀ ਤੇ ਨਾਮ ਜਪਣਾ ਆਪਣਾ ਨਿਤ ਕਰਮ ਹੀ ਬਣਾ ਲਿਆ ਸੀ। ਭਰ ਜੁਆਨੀ ਵਿਚ ਆਪ ਮਹਾਰਾਜਾ ਰਣਜੀਤ ਸਿੰਘ ਦੀ ਫੌਜ ਦੀ ਨੌਨਿਹਾਲ ਰੈਜਮੈਂਟ ਵਿਚ ਭਰਤੀ ਹੋ ਗਏ। ਪਰ ਥੋਹੜੇ ਹੀ ਚਿਰ ਬਾਦ ਫੌਜ ਦਾ ਗੁਜ਼ਰ ਭਾਈ ਵੀਰ ਸਿੰਘ ਦੇ ਸ਼ਬਦਾਂ ਵਿਚ 'ਹਜਰੋਂ ਤੋਂ ਹੋਇਆ ਤੇ ਉਥੇ ਆਪ ਨੂੰ ਬਾਬਾ ਬਾਲਕ ਸਿੰਘ ਜੀ ਦੇ ਦਰਸ਼ਨ ਮੇਲੇ ਹੋਏ। ਬਾਬਾ ਬਾਲਕ ਸਿੰਘ ਜੀ ਗੁਰੂ ਘਰ ਦੇ ਬੜੇ ਪਰੇਮੀ ਅਤੇ ਨਾਮ ਦੇ ਪੱਕੇ ਭਗਤ ਤੇ ਪੂਰੇ ਸੰਤ ਗੁਰਮਤ ਦੇ ਧਾਰਨੀ ਪੈਰੋਕਾਰ ਤੇ ਗੁਰਮਰਯਾਦਾ ਦੇ ਆਲਿਮ ਹੋਏ ਹਨ'। ਆਪ ਉਸ ਇਲਾਕੇ ਵਿਚ ਨਾਮ ਦਾ ਛੱਟਾ ਦੇਕੇ ਸੰਗਤਾਂ ਨੂੰ ਸਫਲ ਕਰਨ ਦੇ ਰਸਤੇ ਤੌਰ ਰਹੇ ਸਨ। ਹੁਣ ਉਨ੍ਹਾਂ ਨੇ ਆਪਣੇ ਮੋਢਿਆਂ ਤੋਂ ਇਹ ਭਾਰ ਲਾਹ ਕੇ ਸਤਿਗੁਰੂ ਰਾਮ ਸਿੰਘ ਜੀ ਨੂੰ ਸੌਂਪ ਦਿੱਤਾ।

## ਸਿੱਖ ਰਾਜ ਦੀ ਪੁਨਰਸਥਾਪਨਾ- ਇਕ ਆਦਰਸ਼

ਪਹਿਲੀ ਅੰਗਰੇਜ਼-ਸਿੱਖ ਲੜਾਈ ਸਮੇਂ ਆਪਣਾ ਹਥਿਆਰ ਹਰੀ ਕੇ ਪਤਣ ਸੁੱਟ ਕੇ ਆਪ ਭੈਣੀ ਸਾਹਿਬ ਆ ਗਏ। ਇਥੇ ਆ ਕੇ ਆਪ ਨੇ ਲੋਕਾਂ ਦਾ ਧਾਰਮਿਕ, ਰਾਜਸੀ, ਆਰਥਕ ਤੇ ਸਮਾਜਿਕ ਜੀਵਨ ਸੁਧਾਰਨ ਵਲ ਧਿਆਨ ਦਿੱਤਾ। 13 ਅਪਰੈਲ 1857 ਨੂੰ ਵਿਸਾਖੀ ਦੇ ਦਿਨ ਸੁਫੈਦ ਝੰਡਾ ਲਹਿਰਾ ਕੇ ਬਰਤਾਨਵੀ ਸਾਮਰਾਜ ਦੇ ਭਾਰਤ ਵਿਚੋਂ ਖਾਤਮੇ ਦੇ ਸਿੱਖ ਰਾਜ ਦੀ ਪੁਨਰ ਸਥਾਪਨਾ ਦੀ ਕੂਕ ਮਾਰੀ। ਪ੍ਰਸਿੱਧ ਆਲੋਚਕ ਬਾਵਾ ਬੁਧ ਸਿੰਘ ਅਨੁਸਾਰ, ਸਿੱਖਾਂ ਦੀ ਖਿੰਡੀ ਬਿਰਤੀ ਜਿਹੜੀ ਰਾਜ ਭਾਗ ਦੇ ਖੁਸ ਜਾਣ ਪਿੱਛੋਂ ਕੁਦਰਤੀ ਉਖੜੀ ਹੋਈ, ਨੂੰ ਇਕਾਗਰ ਕਰਕੇ ਸਤਿਗੁਰਾਂ ਵਲ ਲਾਇਆ। ਝੂਠੇ ਰਾਜ ਦੇ ਗੁਆਚਣ ਦੇ ਅਫਸੋਸ ਦੂਰ ਕਰਨ ਲਈ ਮੁੜ ਖਾਲਸੇ ਦੇ ਰਾਜ ਲੈਣ ਦਾ ਸੁਨੇਹਾ ਦਿੱਤਾ। ਪਰ ਇਹ ਖਾਲਸੇ ਦਾ ਸੱਚਾ ਰਾਜ ਸੀ'। ਇਸ ਇਰਾਦੇ ਦਾ ਜ਼ਿਕਰ ਸਰਕਾਰੀ ਰਿਪੋਰਟਾਂ ਵਿਚ ਵਾਰ-ਵਾਰ ਕੀਤਾ ਗਿਆ ਹੈ। ਇਸੇ ਦੀ ਪਰੋੜ੍ਹਤਾ, ਸਤਿਗੁਰੂ ਰਾਮ ਸਿੰਘ ਜੀ ਦੇ ਸਮਕਾਲੀ ਤੇ ਪੰਥ ਪ੍ਰਕਾਸ਼ ਦੇ ਕਰਤਾ ਗਿ: ਗਿਆਨ ਸਿੰਘ ਨੇ ਕਰਦਿਆਂ ਕਿਹਾ ਹੈ-

ਦਸਮੇ ਗੁਰੂ ਕੇ ਸਿੰਘ ਸਾਦਕ ਸਹੀ ਹੈ ਸਬ,

ਲਾਲਸਾ ਬਿਸਾਲ ਰਾਜ ਲੈਬੇ ਕੀ ਅਚੂਕੇ ਹੈਂ।

(ਪੰਥ ਪ੍ਰਕਾਸ਼ ਐਡੀਸ਼ਨ 2)

ਇਹ ਗੱਲ ਇਤਿਹਾਸ ਪਰੇਮੀ ਚੰਗੀ ਤਰ੍ਹਾਂ ਜਾਣਦੇ ਹਨ ਕਿ ਗੁਰੂ ਰਾਮ ਸਿੰਘ ਜੀ ਦੇ ਜਤਨ ਬਹੁਪੱਖੀ ਸਨ। ਦੇਸ਼ ਨੂੰ ਸੁਤੰਤਰ ਕਰਨ ਹਿਤ ਉਨ੍ਹਾਂ ਨੇ ਜੋ ਅਹਿੰਸਕ ਢੰਗ ਅਪਣਾਇਆ ਉਹ ਸੀ ਅਸਹਿਯੋਗ ਦਾ। ਭਾਰਤ ਦੇ ਸਵਰਗਵਾਸੀ ਰਾਸ਼ਟਰਪਤੀ ਡਾ. ਰਾਜਿੰਦਰ ਪ੍ਰਸਾਦਿ ਨੇ ਉਨ੍ਹਾਂ ਦੇ ਇਸ ਹਥਿਆਰ ਦੀ ਕਾਫੀ ਪ੍ਰਸੰਸਾ ਕੀਤੀ ਹੈ। ਇਹ ਮਹਾਨ ਨਾ-ਮਿਲਵਰਤਨ ਸੀ ਜਿਸ ਦੇ ਤੁਲ ਹੋਰ ਕੋਈ ਅਸਹਿਯੋਗ ਅੰਦੋਲਨ ਨਹੀਂ ਚੱਲਿਆ। ਇਸ ਅਧੀਨ ਨਾਮਧਾਰੀਆਂ ਨੇ ਅੰਗਰੇਜ਼ ਦੇ ਬਣਾਏ ਸਕੂਲ, ਅਦਾਲਤਾਂ, ਰੇਲਾਂ, ਨਹਿਰਾਂ, ਬਦੇਸ਼ੀ ਕੱਪੜੇ, ਉਸਦੇ ਉਹ ਕਾਨੂੰਨ ਜੋ ਆਪਣੀ ਆਤਮਾ ਦੇ ਵਿਰੁੱਧ ਹੋਣ ਤੇ ਇਥੋਂ ਤੱਕ ਕਿ ਡਾਕ ਸੇਵਾ ਦਾ ਵੀ ਬਾਈਕਾਟ ਕਰ ਦਿੱਤਾ 'ਕੂਕਿਆਂ ਦਾ ਡਾਕ ਪ੍ਰਬੰਧ ਆਪਣਾ ਹੈ ਜੋ ਬੜੀ ਸ਼ਲਾਘਾ ਯੋਗ ਯੁਕਤੀ ਨਾਲ ਸੰਗਠਨ ਕੀਤਾ ਹੋਇਆ ਹੈ। ਮੇਜਰ ਪਰਕਿਨਜ਼ ਦੀ ਰਿਪੋਰਟ ਸੀ, 'ਇਕ ਕੂਕਾ ਦੂਸਰੇ ਕੂਕੇ ਦੀ ਡਾਕ ਲੈ ਕੇ ਉਸ ਪਿੰਡ ਵਿਚ ਆਉਣ ਤੇ ਹਥਲਾ ਕੰਮ ਉਥੇ ਹੀ ਛੱਡ ਦਿੰਦਾ ਹੈ, ਇਥੋਂ ਤੱਕ ਕਿ ਰੋਟੀ ਖਾਂਦਾ ਹੋਵੇ ਤਾਂ ਦੂਜੀ ਗਰਾਹੀ ਨਹੀਂ ਭੰਨਦਾ'। ਭਾਵੇਂ ਬਦੇਸ਼ੀ ਸਰਕਾਰ ਵਿਰੱਧ ਇਹ ਜਦੋਂ ਜਹਿਦ 1857 ਤੋਂ ਹੀ ਸ਼ੁਰੂ ਹੋ ਚੁਕਾ ਸੀ ਪਰ ਸਰਕਾਰ ਨੂੰ ਇਸਦਾ ਪਤਾ 1863 ਵਿਚ ਹੀ ਲੱਗਾ।

## ਬਗਾਵਤੀ ਦੌਰ

ਨਾਮਧਾਰੀਆਂ ਨੇ ਆਪਣੇ ਥਾਂ ਸੰਗਰਾਮ ਦੀਆਂ ਤਿਆਰੀਆਂ ਪੂਰੇ ਜੋਰ ਨਾਲ ਜਾਰੀ ਰੱਖੀਆਂ। ਭਾਵੇਂ ਜਥੇਬੰਦੀ ਅਜੇ ਇੰਨੀ ਪਰੋੜ ਨਹੀਂ ਸੀ ਹੋਈ ਤਾਂ ਵੀ ਥਰਾਜ ਵਾਲਾ (ਜ਼ਿਲਾ ਫਿਰੋਜ਼ਪੁਰ) ਦੇ ਨਾਮਧਾਰੀਆਂ ਨੇ 1869 ਵਿਚ ਬਗਾਵਤ ਦਾ ਐਲਾਨ ਕਰ ਦਿੱਤਾ। ਸਰਕਾਰੀ ਕੰਮਾਂ ਵਿਚ ਵਿਘੰਨ ਪਾਉਂਣ ਦੇ ਨਾਲ-ਨਾਲ ਕੁਝ ਪੁਲਸੀਏ ਜ਼ਖਮੀ ਵੀ ਕੀਤੇ। ਜ਼ਖਮੀ ਹੋਏ ਪੁਲਸ ਇੰਸਪੈਕਟਰ ਦੀਵਾਨ ਬਖਸ਼ ਦੇ ਬਿਆਨ ਅਨੁਸਾਰ 'ਕੂਕਿਆਂ ਨੇ ਬਾਗੀਆਨੀ ਬੋਲੀ ਦੀ ਵਰਤੋਂ ਕੀਤੀ ਤੇ ਸਰਕਾਰੀ ਕਾਨੂੰਨ ਦੀ ਉਲੰਘਣਾ ਕਰਦਿਆਂ ਖਾਲਸਾ ਰਾਜ ਦਾ ਐਲਾਨ ਕਰ ਦਿੱਤਾ'। ਅੰਤ 44 ਕੂਕੇ ਗ੍ਰਿਫਤਾਰ ਕਰ ਕੇ ਉਨ੍ਹਾਂ ਵਿਚੋਂ ਬਹੁਤਿਆਂ ਤੇ ਸਰਕਾਰੀ ਨੀਤੀ ਅਨੁਸਾਰ, ਬਲਦੇ ਦੇ ਦੋਸ਼ ਹੇਠਾਂ ਮਿਸਟਰ ਨਾਕਸ ਡਿਪਟੀ ਕਮਿਸ਼ਨਰ ਫਿਰੋਜਪੁਰ ਨੇ ਮੁਕੱਦਮਾ ਚਲਾਇਆ।

## ਬੁੱਚੜਖਾਨੇ-ਨਵੀਂ ਵੰਗਾਰ

ਅੰਗਰੇਜ਼ ਨੇ ਕਿਸ ਤਰ੍ਹਾਂ ਪੰਜਾਬ ਨੂੰ ਹੜੱਪਿਆ, ਉਹ ਕਿਸੇ ਤੋਂ ਗੁਝਾ ਛਿਪਿਆ ਨਹੀਂ। ਹੌਲ਼ੀ-ਹੌਲ਼ੀ ਉਹ ਦੇਸ਼ ਤੇ ਗੜ੍ਹੇਮਾਰ ਕਰਨ ਵਾਲੇ ਬੱਦਲਾਂ ਵਾਂਗ ਛਾ ਰਹੇ ਸਨ। ਪ੍ਰਸਿਧ ਗਦਰੀ ਲੇਖਕ ਤੇ ਕਵੀ ਗਿ: ਹੀਰਾ ਸਿੰਘ ਦਰਦ ਅਨੁਸਾਰ, 'ਵਿਜਈ ਅੰਗਰੇਜ਼ ਨੇ, ਦੂਜੇ ਸਿੱਖ ਜੁੱਧ ਤੋਂ ਸਬਕ ਲੈ ਕੇ ਸਿੱਖਾਂ ਦੀ ਆਜ਼ਾਦੀ ਤੇ ਸਵੈਮਾਨ ਦੀ ਸਪਿਰਟ ਤੇ ਧਾਰਮਿਕ ਜੋਸ਼ ਖਤਮ ਕਰਨ ਲਈ ਹਰ ਤਰ੍ਹਾਂ ਦੇ ਜਤਨ ਆਰੰਭ ਦਿੱਤੇ ਸਨ। ਪੰਜਾਬੀਆਂ ਦੀ ਅਣਖ ਨੂੰ ਵੰਗਾਰਨ ਦਾ ਇਕੋ ਇਕ ਢੰਗ ਬਾਕੀ ਰਹਿ ਗਿਆ ਸੀ ਤੇ ਉਹ ਸੀ ਉਨ੍ਹਾਂ ਦੇ ਧਾਰਮਿਕ ਵਿਸ਼ਵਾਸ ਦੇ ਨੂੰ ਠੇਸ ਪਹੁੰਚਾਉਣ ਦਾ। ਇਸ ਮੰਤਵ ਲਈ ਅੰਗਰੇਜ਼ਾਂ ਨੇ ਧਾਰਮਿਕ ਪਵਿੱਤਰ ਅਸਥਾਨਾਂ ਦੇ ਨਾਲ ਬੁੱਚੜਖਾਨੇ ਖੋਲ੍ਹ ਕੇ ਉਸ ਗਊ-ਬਧ ਦੀ ਖੁਲ੍ਹੀ ਛੁਟੀ ਦੇ ਦਿੱਤੀ, ਜਿਸ ਨੂੰ ਹਿੰਦੂ ਭਾਵਨਾ ਦਾ ਧਿਆਨ ਕਰਦਿਆਂ 24 ਮਾਰਚ 1847 ਨੂੰ ਹੈਨਰੀ ਲਾਰੰਸ, ਰੈਜ਼ੀਡੈਂਟ ਲਾਹੌਰ ਦੇ ਹੁਕਮ ਨਾਲ ਬੰਦ ਕਰਨ ਦਾ ਐਲਾਨ ਕਰ ਦਿੱਤਾ ਸੀ। ਅੰਮ੍ਰਿਤਸਰ

ਵਿਚ ਇਹ ਬੁਚੜਖਾਨੇ ਹਰਮੰਦਰ ਸਾਹਿਬ ਤੇ ਘੰਟਾ ਘਰ ਕੋਲ ਬਣਾਇਆ ਗਿਆ ਸੀ, ਜਿਥੋਂ ਜਾਨਵਰ ਹੱਡੀਆ ਚੁਕ ਕੇ ਸਰੋਵਰ ਤੇ ਮੰਦਰ ਦੀ ਪਵਿਤਰਤਾ ਭੰਗ ਕਰਦੇ ਸਨ। ਪਰ ਉਹਨਾਂ ਵੱਡੇ ਵੱਡੇ ਸਰਦਾਰਾਂ ਦੇ ਕੰਨ ਤੇ ਜੂੰ ਕੀ ਸਰਕਨੀ ਸੀ, ਜੋ ਆਪਣੀ ਅਣਖ ਪਹਿਲਾਂ ਹੀ ਅੰਗਰੇਜ਼ ਮਾਲਕਾਂ ਦੀ ਭੇਟਾ ਕਰ ਚੁਕੇ ਸਨ।

## ਕੂਕਿਆਂ ਦਾ ਖੂਨ ਖੌਲਿਆ

ਪਵਿਤਰ ਸਰੋਵਰ ਦੀ ਇਹ ਅਪਵਿਤਰਤਾ, ਬੇਦਬੀ ਨੂੰ ਨਾ ਸਹਾਰਦਿਆਂ ਕੂਕਿਆਂ ਦਾ ਖੂਨ ਖੌਲਿਆ। 14-15 ਜੂਨ ਦੀ ਵਿਚਲੀ ਰਾਤੇ ਦਰਬਾਰ ਸਾਹਿਬ ਦੀ ਦੀ ਪਰਕਰਮਾ ਵਿਚੋਂ ਪੌੜੀ ਲਾ ਕੇ ਉਹ ਬੁਚੜਖਾਨੇ ਦਾਖਲ ਹੋਏ। ਗਊਆਂ ਦੇ ਰੱਸੇ ਵਢ ਕੇ ਉਨ੍ਹਾਂ ਨੂੰ ਸੁਤੰਤਰ ਕੀਤਾ ਫਿਰ ਬੁਚੜਾਂ ਦੀ ਭੁਗਤ ਸੁਆਰੀ ਜਿਸ ਵਿਚ ਚਾਰ ਤਾਂ ਥਾਂ ਹੀ ਮਰ ਗਏ ਤੇ ਤਿੰਨ ਜ਼ਖਮੀ ਹੋਣ ਪਿਛੋਂ ਦਮ ਤੋੜ ਗਏ। ਕੂਕੇ ਸਿੰਘ ਨਸ ਜਾਣ ਵਿਚ ਸਫਲ ਹੋ ਗਏ।

ਪੁਲਸ ਨੂੰ ਅਸਲ ਦੋਸ਼ੀਆਂ ਦਾ ਕੋਈ ਥਹੁ ਪਤਾ ਨਾ ਲਗ ਸਕਣ ਤੇ ਸ਼ੱਕੀ ਤੌਰ ਤੇ ਕੁਝ ਹਿੰਦੂ ਤੇ ਨਿਹੰਗ ਫੜ ਕੇ ਉਨ੍ਹਾਂ ਨੂੰ ਤਸੀਹੇ ਦੇ ਕੇ ਜ਼ੁਰਮ ਇਕਬਾਲ ਕਰਵਾ ਲਿਆ ਗਿਆ। ਇਸੇ ਆਧਾਰ ਤੇ ਉਹਨਾਂ ਬਾਰਾਂ ਬੇ-ਦੋਸ਼ਿਆਂ ਨੂੰ ਮੌਤ ਦੀ ਸਜ਼ਾ ਸੁਣਾ ਦਿੱਤੀ ਗਈ। ਉਧਰ ਇਕ ਸਮਕਾਲੀ ਲੇਖਕ ਪੰਡਤ ਭਾਨੂੰ ਦੱਤ ਅਨੁਸਾਰ, 'ਇਕ ਦਿਨ ਲੁਧਿਆਣੇ ਸਿੰਘਾਂ ਦਾ ਦੀਵਾਨ ਲੱਗਾ ਸੀ ਅਤੇ ਭਜਨ ਹੋ ਰਿਹਾ ਸੀ। ਸਤਿਗੁਰੂ ਰਾਮ ਸਿੰਘ ਜੀ ਨੇ ਆਖਿਆ, ਸਿੰਘੋ ਅੰਮ੍ਰਿਤਸਰ ਵਿਚ ਵਿਚਾਰਿਆਂ ਖਤ੍ਰੀਆ ਨੂੰ ਬੜਾ ਦੁਖ ਪਹੁੰਚ ਰਿਹਾ ਹੈ। ਜੇ ਤਹਾਥੀਂ ਗੁਰੂ ਦਾ ਭਾਣਾ ਵਰਤ ਗਿਆ ਹੈ ਤਾਂ ਕਿਉਂ ਡਰਦੇ ਹੋ ਸੋ ਕਈ ਸਿੰਘ ਉਠੇ ਜਾਂ ਇਨ੍ਹਾਂ ਸਾਰੇ ਪੂਰੇ-ਪੂਰੇ ਪਤੇ ਦਿੱਤੇ, ਅਤੇ ਤੂੜੀ ਦੀਆਂ ਧੜਾਂ ਵਿਚੋਂ ਉਹ ਟੋਕੇ ਅਤੇ ਇਕ ਤਲਵਾਰ ਲਹੂ ਦੀ ਭਿੱਜੀ ਕੱਢ ਦਿਖਾਈ। ਇਨ੍ਹਾਂ ਨੂੰ ਅੰਮ੍ਰਿਤਸਰ ਵਿਚ ਫਾਹੇ ਦਾ ਹੁਕਮ ਹੋਇਆ'। ਗਿਆਨੀ ਗਿਆਨ ਸਿੰਘ ਵੀ ਇਸ ਘਟਨਾ ਤੇ ਚਾਨਣ ਪਾਉਂਦਿਆ ਕਹਿੰਦਾ ਹੈ, "ਦੇਨ ਲਗੇ ਫਾਂਸੀ ਜਬ, ਆਇ ਖੁਦ ਕੂਕੇ ਤਬ, ਕਾਤਲ ਸਬੂਤ ਆਪ ਥੀਏ ਸਬ ਤੰਗ ਪੈ'। ਸੋ ਇਹ ਗੱਲ ਬਿਲਕੁਲ ਗਲਤ ਹੈ ਕਿ ਕਿਸੇ ਵਾਇਦਾ ਮੁਆਫ ਦੇ ਪਤਾ ਦਿੱਤੇ ਜਾਣ ਤੇ ਪੁਲਿਸ ਨੇ ਨਾਮਧਾਰੀ ਸਿੰਘ ਫੜ ਕੇ ਫਾਹੇ ਲਾਏ ਸਨ। ਅੰਮ੍ਰਿਤਸਰ ਦੇ ਹਮਲੇ ਤੋਂ ਪੂਰੇ ਇਕ ਮਹੀਨੇ ਪਿਛੋਂ ਗੁਰੂ ਗੋਬਿੰਦ ਸਿੰਘ ਦੇ ਗੁਰਦੁਆਰੇ ਨਾਲ ਬਣਾਏ ਗਏ ਬੁਚੜਖਾਨੇ ਤੇ ਰਾਇਕੋਟ (ਲੁਧਿਆਣਾ) ਵਿਚ ਕੂਕਿਆਂ ਨੇ ਜਾ ਹਮਲਾ ਕੀਤਾ। ਸਿੰਘ ਆਪਣਾ ਦੋਸ਼ ਮੰਨ ਕੇ ਫਾਂਸੀ ਲੱਗੇ। ਕ ਇਮ ਮੁਕਾਮ ਕਮਿਸ਼ਨਰ ਅੰਬਾਲਾ, ਮੈਕਨਬ ਦੀ 4 ਨਵੰਬਰ 1871 ਦੀ ਰਿਪੋਰਟ ਅਨੁਸਾਰ ਬੁਚੜਖਾਨਿਆਂ ਤੇ ਹਮਲਾ ਕੂਕਿਆ ਵੱਲੋਂ ਸਰਕਾਰ ਦੀ ਸਿੱਧੀ ਅਵਗਿਆ ਦਾ ਪ੍ਰਤੱਖ ਸਬੂਤ ਸਨ"।

## ਬਦੇਸ਼ਾਂ ਨਾਲ ਸੰਬੰਧ

ਇਧਰ ਨਾਮਧਾਰੀ ਬਰਤਾਨਵੀ ਸਰਕਾਰ ਵਿਰੁਧ ਵੱਡੀ ਬਗਾਵਤ ਦੀਆਂ ਤਿਆਰੀਆਂ ਕਰ ਰਹੇ ਸਨ, ਉਧਰ ਨਾਲ ਦੀ ਨਾਲ ਜੰਮੂ, ਕਸ਼ਮੀਰ, ਨਿਪਾਲ ਤੇ ਰੂਸ ਆਦਿ ਨਾਲ ਰਾਜਨੀਤਕ ਸੰਬੰਧ ਵੀ ਜੋੜ

ਰਹੇ ਸਨ ਤਾਂ ਕਿ ਇਸ ਵੱਡੀ ਜੋਕ ਨੂੰ ਗੁਆਂਢੀਆ ਦੀ ਮਦਦ ਨਾਲ ਛੇਤੀ ਹੀ ਗਲੋਂ ਲਾਹਿਆ ਜਾ ਸਕੇ।

ਨੇਪਾਲ ਦੇ ਰਾਣਾ ਜੰਗ ਬਹਾਦਰ ਤੇ ਕੂਕਿਆਂ ਦਾ ਖਾਸ ਅਸਰ ਸੀ। ਸਰਕਾਰੀ ਜਾਣਕਾਰੀ ਤੋਂ ਬਿਨਾਂ ਹੀ ਕੂਕਿਆਂ ਨੇ ਜੰਮੂ ਕਸ਼ਮੀਰ ਦੀ ਫੌਜ ਵਿਚ ਇਕ ਵੱਖਰੀ ਰਜਮੈਂਟ ਵੀ ਖੜੀ ਕਰ ਲਈ ਸੀ। ਦੂਜੇ ਸਿਪਾਹੀਆਂ ਨਾਲੋਂ ਤਨਖਾਹ ਵੀ ਇਕ ਚਿਲਕੀ ਵਧ ਹੁੰਦੀ ਸੀ। ਜਦੋਂ ਅੰਗਰੇਜ਼ਾਂ ਨੂੰ ਇਸ ਦਾ ਪਤਾ ਲੱਗਾ ਤਾਂ 1871 ਦੇ ਅੰਤ ਤੇ ਇਹ ਰੈਜਮੈਂਟ ਤੁੜਵਾ ਦਿੱਤੀ ਗਈ।

ਮਲੇਰ ਕੋਟਲੇ ਦਾ ਸਾਕਾ ਨਾਮਧਾਰੀ ਇਤਿਹਾਸ ਵਿਚ ਪ੍ਰਸਿਧ ਘਟਨਾ ਹੈ। ਮਲੇਕੋਟਲੇ ਵਿਚ ਵੱਸਦੇ ਕੁਝ ਮੁਸਲਮਾਨ ਅਧਿਕਾਰੀਆਂ ਨੇ ਨਾਮਧਾਰੀ ਤੇ ਵਧੀਕੀਆਂ ਕੀਤੀਆਂ। ਉਧਰ ਨਾਮਧਾਰੀ ਪੰਥ ਤੇ ਪਾਬੰਧੀਆਂ ਲੱਗ ਜਾਣ ਕਾਰਨ ਉਨ੍ਹਾਂ ਨੂੰ ਮਾਘੀ ਦੇ ਮੇਲੇ ਮੁਕਤਸਰ ਜਾਣ ਦੀ ਆਗਿਆ ਨਾ ਮਿਲੀ ਜਿਸ ਕਰਕੇ ਇਹ ਮੇਲਾ ਭੈਣੀ ਸਾਹਿਬ ਹੀ ਕੀਤਾ ਗਿਆ। ਮਾਘੀ ਦੇ ਦਿਨ ਹਜਾਰਾਂ ਦੀ ਗਿਣਤੀ ਵਿਚ ਜੁੜੇ ਇਸ ਇਕੱਠ ਨੂੰ ਫਰਵਾਹੀ ਦੇ ਨੰਬਰਦਾਰ ਗੁਰਮੁਖ ਸਿੰਘ ਨੇ ਖਬਰ ਦਿੱਤੀ ਕਿ ਕੋਟਲੇ ਵਿਚ ਨਾਲੇ ਉਸਨੂੰ ਕੁਟਿਆ ਮਾਰਿਆ ਗਿਆ ਅਤੇ ਨਾਲੇ ਉਸਦੇ ਸਾਹਮਣੇ ਇਕ ਬਲਦ ਜ਼ਿਬਹ ਕੀਤਾ ਗਿਆ। ਇਹ ਸੁਣ ਕੇ ਜੋਸ਼ੀਲੇ ਸਿੰਘਾਂ ਤੋਂ ਰਿਹਾ ਨਾ ਗਿਆ ਤੇ ਉਨ੍ਹਾਂ ਨੇ ਮਲੇਰਕੋਟਲੇ ਤੇ ਧਾਵਾ ਬੋਲਣ ਦਾ ਐਲਾਨ ਕਰ ਦਿੱਤਾ। ਸਤਿਗੁਰੂ ਜੀ ਨੇ ਆਖਿਆ ਕਿ ਅਜੇ ਪਨੀਰੀ ਅਜੇ ਛੋਟੀ ਹੈ ਤੇ ਜੋ ਕੰਮ ਇਹ ਸਿੰਘ ਤਲਵਾਰ ਨਾਲ ਕਰਨਾ ਚਾਹੁੰਦੇ ਹਨ ਉਹ ਮਾਲਾ ਨਾਲ ਹੀ ਕਰ ਲਿਆ ਜਾਵੇਗਾ ਪਰ ਸਿੰਘ ਆਪਣੇ ਐਲਾਨ ਤੇ ਕਾਇਮ ਰਹੇ।

ਉਧਰ ਲਗਭਗ 140 ਨਾਮਧਾਰੀਆਂ ਦਾ ਜਥਾ ਸਕਰੌਦੀ ਵਾਲੇ ਸਰਦਾਰ ਹੀਰਾ ਸਿੰਘ ਤੇ ਲਹਿਣਾ ਸਿੰਘ ਦੀ ਅਗਵਾਹੀ ਹੇਠ ਭੈਣੀ ਸਾਹਿਬ ਤੋਂ, ਮੇਲੇ ਦਾ ਭੋਗ ਪੈਣ ਤੇ ਤੁਰਿਆ ਤੇ ਰਾਤ ਰੱਬੋਂ ਜਾ ਪੜਾਅ ਕੀਤਾ। ਦੂਜੇ ਦਿਨ ਮਲੌਦ ਦੇ ਸਰਦਾਰ ਬਦਨ ਸਿੰਘ ਤੋਂ, ਪਹਿਲੇ ਕੀਤੇ ਇਕਰਾਰ ਅਨੁਸਾਰ, ਹਥਿਆਰ ਜਾ ਮੰਗੇ। ਸਰਦਾਰ ਦੇ ਕਰ ਜਾਣ ਤੇ ਦੰਗਾ ਫਸਾਦ ਹੋ ਪਿਆ। ਦੋਹਾਂ ਧਿਰਾਂ ਦਾ ਜਾਨੀ ਨੁਕਸਾਨ ਹੋਇਆ ਪਰ ਸਿੰਘਾਂ ਦੇ ਹੱਥ ਕੁਝ ਹਥਿਆਰ ਤੇ ਘੋੜੇ ਲੱਗ ਗਏ।

ਸਿੰਘਾਂ ਵਲੋਂ ਹਮਲੇ ਦੀ ਸੰਭਾਵਨਾ ਦੀ ਖਬਰ ਡਿਪਟੀ ਕਮਿਸ਼ਨਰ ਲੁਧਿਆਣਾ ਰਾਹੀਂ ਮਲੇਰ ਕੋਟਲੇ ਪੁਜ ਜਾਣ ਤੇ ਰਿਆਸਤੀ ਸੁਰੱਖਿਆ ਦਾ ਚੰਗਾ ਪ੍ਰਬੰਧ ਕੀਤਾ ਗਿਆ ਸੀ। ਸਿੰਘਾਂ ਨੇ 15 ਜਨਵਰੀ ਦਿਨ ਚੜ੍ਹਦੇ ਸਾਰ ਹੀ ਹਮਲਾ ਕੀਤਾ। ਸ਼ਾਹੀ ਮਹੱਲ ਕੋਲ ਘਮਸਾਣ ਦੀ ਲੜਾਈ ਵਿਚ ਮੈਦਾਨ ਕੂਕਿਆਂ ਦੇ ਹੱਥ ਵਿਚ ਰਿਹਾ। ਦੋਹਾਂ ਧਿਰਾਂ ਦੇ ਜਾਨੀ ਨੁਕਸਾਨ ਵਿਚ ਰਿਆਸਤੀ ਆਦਮੀਆਂ ਦੀ ਗਿਣਤੀ ਵਧੇਰੇ ਸੀ। ਇਸ ਪਿਛੋਂ ਸਿੰਘਾਂ ਨੇ ਰੜ ਪਿੰਡ ਵਿਚ ਜਾ ਕੇ ਕੁਝ ਆਰਾਮ ਕੀਤਾ ਤੇ ਫਿਰ ਲੈਫਟੀਨੈਂਟ ਗਵਰਨਰ ਪੰਜਾਬ ਦੀ ਵਾਇਸਰਾਇ ਨੂੰ 16 ਜਨਵਰੀ 1872 ਨੂੰ ਦਿੱਤੀ ਤਾਰ ਅਨੁਸਾਰ 68 ਸਰੀਰਾਂ ਨੇ ਜਿਨ੍ਹਾਂ ਵਿਚ ਦੋ ਮਾਈਆਂ ਵੀ ਸਨ, ਸ਼ੇਰਪੁਰ ਦੀ ਪੁਲਸ ਨੂੰ ਗ੍ਰਿਫਤਾਰੀ ਦਿੱਤੀ।

ਮਿਸਟਰ ਕਾਵਨ ਲੁਧਿਆਣੇ ਦਾ ਡੀ.ਸੀ. ਤੇ ਕਮਿਸ਼ਨਰ ਫੋਰਸਿਥ ਮਲੇਰ ਕੋਟਲੇ ਦਾ ਪੋਲੀਟੀਕਲ ਏਜੰਟ ਸੀ। ਕੋਟਲੇ ਤੇ ਹਮਲੇ ਦੀ ਖਬਰ ਸੁਣਦਿਆਂ ਹੀ ਕਾਵਨ ਕੋਟਲੇ ਨੂੰ ਤੁਰ ਪਿਆ। ਉਸਨੇ ਸਿੰਘਾਂ ਨੂੰ ਤੋਪਾਂ ਨੂੰ ਉਡਾ ਦੇਣ ਦਾ ਫੈਸਲਾ ਆਪਣੇ ਮਨ ਵਿਚ ਕਰਕੇ ਇਕ ਘੰਟੇ ਦੇ ਅੰਦਰ ਅੰਦਰ

ਨਾਭਾ, ਜੀਂਦ ਤੇ ਪਟਿਆਲ ਤੋਂ 9 ਰਿਆਸਤੀ ਤੋਪਾਂ ਮਲੇਰ ਕੋਟਲੇ ਮੰਗਵਾ ਕੇ ਕਮਿਸ਼ਨਰ ਨੂੰ ਆਪਣਾ ਇਰਾਦਾ ਪ੍ਰਗਟ ਕੀਤਾ। ਕਿਉਂਕਿ ਕਾਵਨ ਨੂੰ ਮੌਤ ਦੀ ਸਜਾ ਦਾ ਕੋਈ ਅਧਿਕਾਰ ਨਹੀਂ ਸੀ ਇਸ ਲਈ ਫੋਰਸਿਥ ਨੇ ਉਹਨੂੰ ਇਉਂ ਕਰਨ ਤੋਂ ਮਨ੍ਹਾ ਕੀਤਾ ਪਰ ਇਸ ਦੇ ਬਾਵਜੂਦ ਵੀ ਕਾਵਨ ਨੇ ਆਪਣੀ ਮਨ-ਮੰਨੀ ਲਈ ਦੋਸ਼ੀਆਂ ਨੂੰ ਸ਼ੇਰਪੂਰੇ ਤੋਂ ਮਲੇਰ ਕੋਟਲੇ ਮੰਗਵਾ ਲਿਆ। ਮੇਜਰ ਪਰਕਿਨਜ਼ ਦੇ ਸ਼ਬਦਾਂ ਵਿਚ, "ਰਸਤੇ ਵਿਚ ਉਹ ਗਾਲਾਂ ਕੱਢਦੇ ਸਨ ਤੇ ਕਹਿੰਦੇ ਸਨ ਕਿ ਉਹ ਆਪਣਾ ਹੀ ਰਾਜ ਕਾਇਮ ਕਰਨਗੇ"।

13 ਜਨਵਰੀ 1872 ਈ. ਦਾ ਭਿਆਨਕ ਦਿਨ ਸੀ। ਕਾਵਨ ਨੇ ਨੌਂ ਤੋਪਾਂ ਮਲੇਰ ਕੋਟਲੇ ਦੇ ਪਰੇਡ ਮੈਦਾਨ ਵਿਚ ਗਡਵਾ ਦਿੱਤੀਆਂ, ਜਿੰਨਾਂ ਵਿਚੋਂ ਦੋ ਤਾਂ ਸੁਰੱਖਿਆ ਵਾਸਤੇ ਰੱਖੀਆਂ ਗਈਆਂ ਤੇ ਸੱਤ, ਸਿੰਘਾਂ ਨੂੰ ਉਡਾਉਂਣ ਵਾਸਤੇ। ਸਿੰਘਾਂ ਨੇ ਇਸ਼ਨਾਨ ਕਰਕੇ ਨਿਤਨੇਮ ਕੀਤਾ। ਕਾਵਨ ਨੇ ਉਨ੍ਹਾਂ ਨੂੰ ਤੋਪਾਂ ਨਾਲ ਬੰਨ੍ਹੇ ਜਾਣ ਦਾ ਹੁਕਮ ਦਿੱਤਾ। ਇਕ ਸਮਕਾਲੀ ਲੇਖਕ ਭਾਈ ਸੰਤੋਖ ਸਿੰਘ ਇਸ ਦੁਖਦਾਈ ਦ੍ਰਿਸ਼ ਦਾ ਖਾਕਾ ਖਿਚਦਾ ਲਿਖਦਾ ਹੈ, 'ਬਿਲੇ ਨੇ ਨੀਚ ਕੋ ਕਿਹਾ ਕਿ ਇਨ ਕੋ ਰਸੁ ਪਾਇਕੇ ਅਗੇ ਖੜ੍ਹੇ ਕਰੋ। ਸਿੰਘਾਂ ਨੇ ਚੂਹੜੇ ਨੂੰ ਕਿਹਾ ਕਿ ਪਰੇ ਹੋਇ ਜਾ ਅਸੀਂ ਆਪੇ ਈ ਜਾਇ ਖੜੋਵਾਂਗੇ। ਅਗੇ ਜਾਇ ਖੜ੍ਹੇ ਹੋਏ ਹੱਲਾ ਕਰਕੇ'। ਤਦ ਕਾਵਨ ਨੇ ਉਨ੍ਹਾਂ ਨੂੰ ਤੋਪਾਂ ਵੱਲ ਪਿੱਠਾਂ ਕਰਕੇ ਖੜ੍ਹੇ ਹੋਣ ਨੂੰ ਕਿਹਾ ਪਰ ਸਿੰਘਾਂ ਗਰਜ ਕੇ ਕਿਹਾ ਕਿ ਉਹ ਪਿੱਠ ਤੇ ਗੋਲੀ ਖਾ ਕੇ ਕਾਇਰਾਂ ਦੀ ਮੌਤ ਨਹੀਂ ਮਰਨਗੇ ਸਗੋਂ ਬਹਾਦਰੀ ਨਾਲ ਛਾਤੀ ਵਿਚ ਗੋਲੇ ਖਾ ਕੇ ਸ਼ਹੀਦੀਆਂ ਪ੍ਰਾਪਤ ਕਰਨਗੇ। ਇਸ ਘਟਨਾ ਨੂੰ ਅਖੀਂ ਦੇਖ ਕੇ ਬਿਆਨਣ ਵਾਲਾ ਉਮਾਹ ਸਾਡੇ ਕੋਲ ਗਿਆਨ ਸਿੰਘ (ਕਰਤਾ ਪੰਥ ਪ੍ਰਕਾਸ਼) ਹੈ। ਉਹਦਾ ਬਿਆਨ ਹੈ-

ਸੰਮਤ ਉਨੀ ਸੌ ਅਠਾਈ।

ਕੂਕੇ ਸਿੰਘ ਮਿਲੇ ਤਬ ਆਈ।

ਜਬ ਸਿੰਘ ਸਾਬਕ ਫੜੇ ਗਏ।

ਫੜੇ ਮਲੇਰ ਕੋਟਲੇ ਆਏ।

ਉਨਹਿਤ ਹੁਕਮ ਅੰਗਰੇਜ਼ੀ ਆਯੋ।

ਇਨ ਕੋ ਤੋਪਨ ਸੰਗ ਉਡਾਯੋ।

ਜਬ ਇਹੁ ਹੁਕਮ ਉਨੈ ਸੁਨ ਪਾਯੋ।

ਖੁਸ਼ੀ ਭਏ ਅਤਿ ਹੀਯ ਹੁਲਸਾਯੋ।

ਮੁਖ ਪਰ ਲਾਲੀ ਚਢੀ ਬਧੇਰੇ।

ਦੀਵੇ ਪਰ ਜਿਉਂ ਅਏ ਪਤੰਗ।

ਤਯੋਂ ਤੋਪਨ ਦਿਸ ਜਾਇ ਨਿਸੰਗੇ।

ਉਡੇ ਖੁਸ਼ੀ ਹ੍ਵੈ ਹ੍ਵੈ ਕਰ ਸਾਰੇ।

ਜ਼ਰਾ ਨਾ ਕੀਨੇ ਪ੍ਰਾਨ ਪਿਯਾਰੇ।

ਇਹ ਹਮਨੇ ਖੁਦ ਨੈਨ ਨਿਹਾਰੇ।

ਦੇਖਤ ਤੇ ਜੋ ਲੋਕ ਅਪਾਰੇ।

ਰਹੇ ਹੈਰਾਨ ਤਿਨੈ ਪਿਖ ਸਾਰੇ...

(ਪੰਥ ਪ੍ਰਕਾਸ਼- ਐਡੀਸ਼ਨ 2)

ਇਸ ਘਟਨਾ ਦੀ ਮੌਕੇ ਦੀ ਉਗਾਈ ਇਕ ਅੰਗਰੇਜ਼ ਦੀ ਹੈ ਜਿਸ ਦਾ ਹਵਾਲਾ ਦਿੰਦਿਆਂ ਭਾਈ ਪਰਮਾਨੰਦ ਜੀ ਲਿਖਦੇ ਹਨ- "ਕੂਕੇ ਅਗੇ ਬੜ੍ਹ ਕਰ ਤੋਪ ਕੇ ਸਾਹਮਣੇ ਉੜਤੇ ਥੇ। ਏਕ ਅੰਗਰੇਜ਼ ਨੇ ਯਹ ਦ੍ਰਿਸ਼ ਆਪਣੀ ਆਂਖੋਂ ਸੇ ਦੇਖਾ ਥਾ ਕਹਾ ਕਿ 'ਸਾਰਾ ਯੋਰਪ ਏਕ ਈਸਾ ਗਰਵ ਕਰਤਾ ਹੈ, ਮੈਂ ਨੇ ਕਈ ਈਸਾ ਬਲੀਦਾਨ ਹੋਤੇ ਦੇਖੇ ਹੈਂ"। ਨਿਸਚੇ ਹੀ ਇਹ ਗੱਲ ਝੂਠੇ ਝੂਠ ਚਤਾਲ ਸੌ ਹੈ ਕਿ ਕੂਕੇ ਤੋਪਾਂ ਨਾਲ ਬੰਨ੍ਹ ਕੇ ਉਡਾਏ ਗਏ ਸਨ।

ਸੱਤ ਸੱਤ ਕਰਕੇ 49 ਕੂਕੇ ਇਸੇ ਤਰ੍ਹਾਂ ਉਡਾਏ ਗਏ। ਇਹਨਾਂ ਵਿਚ ਭਾਈ ਵਰਿਆਮ ਸਿੰਘ ਮਧਰੇ ਕੱਦ ਦਾ ਸੀ ਜੋ ਮਹਾਰਾਜਾ ਪਟਿਆਲਾ ਦਾ ਸਬੰਧੀ ਸੀ। ਉਸ ਦੀ ਸਿਫਾਰਸ਼ ਆਉਣ ਤੇ ਤੋਪਚੀ ਨੇ ਮਧਰੇ ਕੱਦ ਦੇ ਬਹਾਨੇ ਉਸ ਨੂੰ ਛਡਣਾ ਚਾਹਿਆ ਪਰ ਵਰਿਆਮ ਸਿੰਘ ਨੇ ਲਾਗਲੇ ਵਾਹਣ ਵਿੱਚੋਂ ਇੱਟਾਂ ਢੀਮਾਂ ਚੁੱਕ ਕੇ ਹੇਠ ਰੱਖ ਕੇ ਕੱਦ ਬਰਾਬਰ ਕਰ ਲਿਆ। ਤੋਪਚੀ ਨੂੰ ਵੰਗਾਰਿਆ-ਤੋਪ ਚੱਲੀ ਤੇ ਉਹ ਆਪਣੇ ਬਾਕੀ ਸਾਥੀਆਂ ਨਾਲ ਜਾ ਰਲਿਆ।

ਬਿਸ਼ਨ ਸਿੰਘ ਬਾਰਾਂ ਵਰ੍ਹੇ ਦਾ ਮਾਸੂਮ ਬੱਚਾ ਸੀ। ਕਾਵਨ ਦੀ ਮੇਮ ਨੇ ਇਸ ਤੇ ਤਰਸ ਖਾ ਕੇ ਇਸਨੂੰ ਛਡਣ ਦੀ ਸਿਫਾਰਸ਼ ਕੀਤੀ। ਕਾਵਨ ਦੀ ਸ਼ਰਤ ਇਕੋ ਸੀ ਕਿ ਬਿਸ਼ਨ ਸਿੰਘ ਗੁਰੂ ਰਾਮ ਸਿੰਘ ਦੀ ਸਿੱਖੀ ਛੱਡ ਦੇਵੇ। ਇਸ ਤੇ ਬਿਸ਼ਨ ਸਿੰਘ ਨੇ ਕਾਵਨ ਨੂੰ ਕੰਨ ਵਿਚ ਕੁਛ ਦਸਣ ਦੇ ਬਹਾਨੇ ਉਸ ਦੀ ਦਾੜ੍ਹੀ ਅਜਿਹੀ ਘੁਟ ਕੇ ਫੜੀ ਕਿ ਸਿਰਫ ਪਟਿਆਲੀਆਂ ਦੀਆਂ ਤਲਵਾਰਾਂ ਨਾਲ ਉਸ ਨੂੰ ਸ਼ਹੀਦ ਕਰਨ ਪਿਛੋਂ ਹੀ ਛੁਡਾਈ ਜਾ ਸਕੀ। ਕਾਵਨ ਆਪ ਮੰਨਦਾ ਹੈ ਕਿ ਇਸ ਘਟਨਾ ਵਿੱਚ ਉਸਦੀ ਜਾਨ ਨੂੰ ਹੀ ਖਤਰਾਂ ਬਣ ਗਿਆ ਸੀ।

ਇਸ ਤਰ੍ਹਾਂ ਬਿਨਾਂ ਕਿਸੇ ਮੁਕਦਮੇ ਦੇ 49 ਕੂਕੇ ਪਹਿਲੇ ਦਿਨ ਉਡਾਏ ਗਏ ਤੇ ਪੰਜਾਹਵਾਂ ਤਲਵਾਰ ਨਾਲ ਸ਼ਹੀਦ ਕੀਤਾ ਗਿਆ। ਦੂਜੇ ਦਿਨ ਫੋਰਸਿਥ ਨੇ ਵੀ ਕਥਨ ਦੀ ਪੁਸ਼ਟੀ ਕਰਦਿਆਂ 16 ਸਿੰਘ ਉਸੇ ਤਰ੍ਹਾਂ ਸ਼ਹੀਦ ਕੀਤੇ। ਦੋਵੇਂ ਮਾਈਆਂ ਪਟਿਆਲਾ ਰਾਜ ਦੇ ਸਪੁਰਦ ਕਰ ਦਿਤਿਆਂ ਜਿਥੋਂ ਰਿਹਾ ਹੋ ਕੇ ਉਹ (ਮਾਈ ਇੰਦ ਕੌਰ ਤੇ ਮਾਈ ਖੇਮ ਕੌਰ) ਕਈ ਸਾਲ ਭੈਣੀ ਸਾਹਿਬ ਰਹਿੰਦੀਆਂ ਰਹੀਆਂ।

ਗ੍ਰਿਫਤਾਰੀ ਵਾਰੰਟ ਤੋਂ ਬਿਨਾਂ ਹੀ ਕਮਿਸ਼ਨਰ ਨੇ ਸਤਿਗੁਰੂ ਰਾਮ ਸਿੰਘ ਜੀ ਨੂੰ 11 ਸੂਬਿਆਂ ਸਮੇਤ 18 ਜਨਵਰੀ ਤੜਕੇ ਗ੍ਰਿਫਤਾਰ ਕਰਕੇ ਜਲਾਵਤਨ ਕਰ ਦਿੱਤਾ। ਜਨਰਲ ਬੇਲੀ ਨੇ ਭੈਣੀ ਸਾਹਿਬ ਗੁਰਦੁਆਰੇ ਦੀ ਚੰਗੀ ਤਸੱਲੀ ਨਾਲ ਤਲਾਸ਼ੀ ਕੀਤੀ ਤੇ ਕਾਫੀ ਕੀਮਤੀ ਗਹਿਣੇ ਕਪੜੇ ਤੇ 1828

ਰੁਪਏ ਅਠ ਆਨੇ ਨਕਦੀ ਜ਼ਬਤ ਕੀਤੀ। ਡਿਪਟੀ ਇੰਸਪੈਕਟਰ ਅਮਰੋਆ ਅਲੀ ਸ਼ਾਹ ਦੀ ਚੌਧਰ ਅਧੀਨ ਗੁਰਦੁਆਰੇ ਦੇ ਬੂਹੇ ਅਗੇ ਪੁਲਿਸ ਚੌਂਕੀ ਬਿਠਾ ਦਿੱਤੀ ਗਈ ਜਿਸ ਵਿਚ ਕਰਮਚਾਰੀ ਚੁਣ ਕੇ ਨਿਰਦਈ ਰਖੇ ਜਾਂਦੇ ਸਨ। ਇਹ ਚੌਂਕੀ 1923 ਤਕ ਕਾਇਮ ਰਹੀ।

ਹਿੰਦ ਸਰਕਾਰ ਤੇ ਬਰਤਾਨਿਆ ਵਿਚ ਬੇਠੇ ਅਧਿਕਾਰੀਆਂ ਨੇ ਕਾਵਨ ਤੇ ਫੋਰਸਿਥ ਵਲੋਂ ਕੀਤੇ ਇਸ ਜ਼ੁਲਮ ਦੀ ਸਖਤ ਨਿੰਦਿਆ ਕਰਦਿਆਂ ਕਾਵਨ ਨੂੰ ਨੌਕਰੀਉਂ ਛੁਟੀ ਦੇ ਦਿੱਤੀ ਤੇ ਫੋਰਸਿਥ ਕੋਲੋਂ ਮ੍ਰਿਤੂ ਦੰਡ ਦੇ ਵਿਸ਼ੇਸ਼ ਅਧਿਕਾਰ ਖੋਹ ਕੇ ਉਸ ਨੂੰ ਅਉਧ ਭੇਜ ਦਿਤਾ ਗਿਆ।

ਇੰਨਾ ਕੁਝ ਹੋ ਜਾਣ ਦੇ ਬਾਵਜੂਦ ਵੀ ਕੂਕੇ ਮੱਠੇ ਨਹੀਂ ਪਏ ਸਗੋਂ ਉਹਨਾਂ ਨੇ ਆਪਣੇ ਜਤਨ ਯਾਰੀ ਰੱਖੇ, ਉਹਨਾਂ ਤੋਂ ਖਤਰੇ ਦਾ ਜ਼ਿਕਰ ਪੰਜਾਬ ਸਰਕਾਰ ਸਕੱਤਰ ਲੇਪਲ ਗ੍ਰਿਫਨ ਦੀ 2 ਅਪ੍ਰੈਲ 1872 ਦੀ ਚਿਠੀ ਤੋਂ ਸਪਸ਼ਟ ਹੁੰਦਾ ਹੈ ਜਿਸ ਵਿਚ ਅੰਮ੍ਰਿਤਸਰ, ਅਨੰਦਪੁਰ, ਸਿਆਲਕੋਟ ਤੇ ਗੁਜਰਾਂ ਵਾਲੇ ਵਿਚ ਕੂਕਿਆਂ ਵੱਲੋਂ ਬਗਾਵਤ ਦੀ ਬੂ ਪਹੁੰਚਣ ਦਾ ਜ਼ਿਕਰ ਹੈ।

ਸਤਿਗੁਰੂ ਰਾਮ ਸਿੰਘ ਜੀ ਪਿਛੋਂ ਉਹਨਾਂ ਦੇ ਛੋਟੇ ਭਾਈ ਸਤਿਗੁਰੂ ਹਰੀ ਸਿੰਘ ਜੀ ਨੂੰ ਅਨੇਕ ਕਠਿਨਾਈਆਂ ਦਾ ਸਾਹਮਣਾ ਕਰਨਾ ਪਿਆ ਪਰ ਉਨ੍ਹਾਂ ਨੇ ਕਦੇ ਵੀ ਭਾਰਤ ਤੇ ਅੰਗਰੇਜੀ ਰਾਜ ਨੂੰ ਮਾਨਤਾ ਨਹੀਂ ਦਿੱਤੀ। ਜਦੋਂ ਇਕ ਵਾਰ ਅੰਗਰੇਜ਼ ਅਫਸਰ ਨੇ ਬਾਰ ਵਿਚ ਸੌ ਮੁਰੱਬੇ ਦੇਣ ਦੀ ਪੇਸ਼ਕਸ਼ ਕੀਤੀ ਤਾਂ ਆਪ ਨੇ ਪ੍ਰਸ਼ਨਵਾਚਕ ਉੱਤਰ ਦਿੰਦਿਆਂ ਪੁਛਿਆ ਸੀ ਕਿ ਉਹ ਬਾਕੀ ਦੀ ਧਰਤੀ ਆਪਣੀ (ਭਾਵ ਅੰਗਰੇਜ਼ ਦੀ) ਸਮਝਦਾ ਹੈ? ਅੰਗਰੇਜ਼ ਨਿਰੁੱਤਰ ਹੋ ਕੇ ਮੁੜ ਆਇਆ।

ਇਸ ਸਮੇਂ ਵਿਚ ਨਾਮਧਾਰੀਆਂ ਨੂੰ ਗੁਰਦੁਆਰੇ ਅੰਦਰ ਜਾਣ ਤੋਂ ਪਹਿਲਾਂ ਆਪਣੀ ਪੂਰੀ ਜਾਣਕਾਰੀ ਪੁਲਿਸ ਚੌਂਕੀ ਵਿਚ ਦਰਜ ਕਰਾਉਂਣੀ ਪੈਂਦੀ ਸੀ। ਹਰ ਰੋਜ਼ ਕੇਵਲ ਪੰਜ ਸਿੰਘ ਹੀ ਇਸ ਤਰ੍ਹਾਂ ਅੰਦਰ ਜਾ ਸਕਦੇ ਸਨ ਤੇ ਉਹ ਛੇ ਮਹੀਨੇ ਤੋਂ ਪਹਿਲਾਂ ਮੁੜ ਕੇ ਭੈਣੀ ਸਾਹਿਬ ਨਹੀਂ ਸਨ ਵੜ ਸਕਦੇ। ਦਰਸ਼ਨ ਕਰਨ ਦੀ ਆਸ ਵਿਚ, ਭੈਣੀ ਸਾਹਿਬ ਦੀ ਜੂਹੋਂ ਬਾਹਰ, ਝਾੜੀਆਂ ਵਿਚ ਲੁਕੇ ਸਿੰਘਾਂ ਲਈ ਪਰਸ਼ਾਦੇ ਬਹੁਤ ਵੇਰਾਂ ਕੂੜਾ ਸੁੱਟਣ ਦੇ ਬਹਾਨੇ ਸੁਆਹ ਆਦਿ ਹੇਠ ਲੁਕੋ ਕੇ ਹੀ ਲੈ ਜਾਣੇ ਪੈਂਦੇ ਸੀ। ਇੰਨੀਆਂ ਸਖਤੀਆਂ ਦੇ ਬਾਵਜੂਦ ਵੀ ਦੇਸ਼-ਅਜ਼ਾਦੀ ਦੀ ਜੋਤ ਨਿਰੰਤਰ ਜਗਦੀ ਰੱਖੀ ਗਈ। ਉਹਨਾਂ ਪਿਛੋਂ ਉਨ੍ਹਾਂ ਦੇ ਵਾਰਸ ਸਤਿਗੁਰੂ ਪ੍ਰਤਾਪ ਸਿੰਘ ਜੀ ਜਿਨ੍ਹਾਂ ਦਾ ਪ੍ਰਕਾਸ਼ ਹੀ ਜੇਲ੍ਹ ਰੂਪੀ ਕਮਰੇ ਵਿਚ ਹੋਇਆ ਸੀ, ਨੇ ਇਸ ਨੂੰ ਹੋਰ ਵੀ ਤੇਜ ਪ੍ਰਤਾਪ ਬਖਸ਼ਿਆ। ਕਾਂਗਰਸੀ ਆਗੂਆਂ ਦੇ ਮੋਢੇ ਨਾਲ ਮੋਢਾ ਜੋੜ ਕੇ ਉਨ੍ਹਾਂ ਨੂੰ ਅਜ਼ਾਦੀ ਲਹਿਰ ਵਿਚ ਵਰਨਣ ਯੋਗ ਹਿੱਸਾ ਪਾਇਆ। ਸਖਤ ਸਰਕਾਰੀ ਪਾਬੰਦੀਆਂ ਤੇ ਨਿਗਰਾਨੀਆਂ ਉਹਨਾਂ ਦੇ ਰਸਤੇ ਦਾ ਰੋੜਾ ਨਾ ਬਣ ਸਕੀਆਂ। ਇਹ ਸਿਰਫ ਉਨ੍ਹਾਂ ਦਾ ਹੀ ਸਦਕਾ ਸੀ ਕਿ ਪੰਡਤ ਨਹਿਰੂ ਦਾ ਪੰਜਾਬ ਨਾਲ ਸਬੰਧ ਜੁੜਿਆ ਹੋਇਆ ਸੀ।

ਲੁਧਿਆਣੇ ਵਿਚ 1939 ਵਿਚ ਸੇਟਟ ਪੀਪਲਜ਼ ਕਾਨਫਰੰਸ ਹੋਈ। ਇਸ ਮੌਕੇ ਤੇ ਪੰਡਤ ਨਹਿਰੂ ਦਾ ਜਲੂਸ ਕੱਢੇ ਜਾਣ ਤੇ ਆਪ ਨੇ ਨਾ ਕੇਵਲ ਸਵਾਰੀ ਵਾਸਤੇ ਘੋੜੇ ਦਿੱਤੇ ਸਗੋਂ ਜਲੂਸ ਵਿਚ ਸ਼ਾਮਲ ਹੋ ਕੇ ਇਸ ਦੀ ਸ਼ਾਨ ਵੀ ਵਧਾਈ। ਇਸ ਕਾਨਫਰੰਸ ਪਿਛੋਂ ਦੂਜੇ ਦਿਨ ਪੰਡਤ ਜੀ ਭੈਣੀ ਸਾਹਿਬ ਪਧਾਰੇ। ਇਹ ਉਨ੍ਹਾਂ ਦੀ ਪਹਿਲੀ ਭੈਣੀ ਸਾਹਿਬ ਯਾਤਰਾ ਸੀ। ਦੂਜੀ ਵਾਰ 1953 ਵਿਚ ਪ੍ਰਧਾਨ ਮੰਤਰੀ ਦੀ ਹੈਸੀਅਤ ਵਿਚ ਵੀ ਇਥੇ ਆਏ।

17-19 ਜਨਵਰੀ 1927 ਨੂੰ ਮੁਠਡਾ ਕਲਾਂ (ਜਲੰਧਰ) ਵਿਚ ਇਕ ਮਹਾਨ ਸ਼ਹੀਦੀ ਕਾਨਫਰੰਸ ਕੀਤੀ ਗਈ ਜਿਸ ਵਿਚ ਚੋਟੀ ਦੇ ਹਿੰਦੂ, ਸਿੱਖ ਤੇ ਮੁਸਲਮਾਨ ਨੇਤਾ ਸ਼ਾਮਲ ਹੋਏ ਜਿਸ ਦਾ ਪ੍ਰਧਾਨਗੀ ਭਾਸ਼ਨ ਸਤਿਗੁਰੂ ਜੀ ਨੇ ਪੜ੍ਹਿਆ। ਇਹ ਭਾਸ਼ਨ ਇਸ ਗੱਲ ਦਾ ਪ੍ਰਤੱਖ ਪ੍ਰਮਾਣ ਹੈ ਕਿ ਆਪ ਕਿਸ ਸੋਚਣੀ ਦੇ ਮਾਲਕ ਸਨ। ਇਸ ਸਮੇਂ ਵਿਚ ਹੀ ਪਿੰਡ ਸਿਆੜ (ਜ਼ਿਲਾ ਲੁਧਿਆਣਾ) ਵਿਚ ਵੀ ਇਕ ਅਜਿਹੀ ਕਾਨਫਰੰਸ ਕਰਨ ਤੇ ਪਿੰਡ ਨੂੰ 4000 ਰੁਪਏ ਤਾਵਾਨ ਪਾਇਆ ਗਇਆ ਸੀ। ਨਾਮਧਾਰੀ ਪੰਥ ਦੇ ਅਖਬਾਰ ਸਤਿਜੁਗ ਦੀਆਂ ਕਈ ਕਈ ਹਜਾਰ ਰੁਪਏ ਦੀਆਂ ਜ਼ਮਾਨਤਾਂ ਹੁੰਦੀਆਂ ਰਹੀਆਂ। ਗਦਰੀ ਬਾਬਿਆਂ ਤੇ ਸਰਦਾਰ ਤੇਜਾ ਸਿੰਘ ਸੁਤੰਤਰ ਜਹੇ ਬਾਗੀਆਂ ਦੀ ਸ਼ਰਨਗਾਹ ਭੈਣੀ ਸਾਹਿਬ ਅਤੇ ਸਤਿਗੁਰੂ ਪ੍ਰਤਾਪ ਸਿੰਘ ਜੀ ਹੁੰਦੇ ਸਨ। ਮੁਕਦੀ ਗੱਲ ਇਹ ਹੈ ਕਿ ਸਮੁਚੇ ਨਾਮਧਾਰੀ ਹੀ ਜਰਾਇਮ ਪੇਸ਼ਾ ਕਰਾਰ ਦਿੱਤੇ ਗਏ ਸਨ।

ਅਸਲੀਅਤ ਤਾਂ ਇਹ ਹੈ ਕਿ ਸੁਤੰਤਰਤਾ ਸੰਗਰਾਮ ਵਿਚ ਨਾਮਧਾਰੀਆਂ ਨੇ ਕਾਂਗਰਸ ਦਾ ਮਾਰਗ ਦਰਸ਼ਨ ਕੀਤਾ। ਮਹਾਤਮਾ ਗਾਂਧੀ ਨੇ ਜੋ ਅਸਿਹਯੋਗ ਅੰਦੋਲਨ ਚਲਾਇਆ ਉਹ ਸਤਿਗੁਰੂ ਰਾਮ ਸਿੰਘ ਦੇ ਨਾ-ਮਿਲਵਰਤਨ ਅੰਦੋਲਨ ਦੀ ਹੀ ਨਕਲ ਤਾਂ ਸੀ। ਇਸ ਪੱਖ ਵਿਚ ਦਲੀਲ ਦਿੰਦਿਆਂ ਚਰਨ ਸਿੰਘ ਸ਼ਹੀਦ ਹੋਰੀਂ ਲਿਖਦੇ ਹਨ- "ਯੂਰੋਸ਼ਲਮ ਨਾਲੋਂ ਭੈਣੀ ਸਾਹਿਬ ਜ਼ਰੂਰ ਹੀ ਮਹਾਤਮਾ ਗਾਂਧੀ ਦੇ ਨੇੜੇ ਤੇ ਆਪਣੇ ਦੇਸ਼ ਵਿਚ ਹੈ ਤੇ ਬਾਬਾ ਰਾਮ ਸਿੰਘ ਜੀ ਦਾ ਜਮਾਨਾ ਗਾਂਧੀ ਦੀ ਆਪਣੀ ਜਿੰਦਗੀ ਵਿਚ ਬੀਤਿਆ ਹੈ। ਇਸ ਲਈ ਹਜ਼ਰਤ ਈਸਾ ਮਸੀਹ ਨਾਲੋਂ ਬਾਬਾ ਰਾਮ ਸਿੰਘ ਜੀ ਦੀ ਤਾਮੀਲ ਦਾ ਅਸਰ ਗਾਂਧੀ ਉੱਤੇ ਵਧੇਰੇ ਹੋ ਸਕਦਾ ਸੀ ਤੇ ਹੋਇਆ ਹੈ"। ਇਸੇ ਦੀ ਪੁਸ਼ਟੀ ਕਰਦਿਆਂ ਡਾ. ਰਾਜਿੰਦਰ ਪ੍ਰਸਾਦ ਨੇ ਕਿਹਾ ਸੀ, "ਹਮਾਰੇ ਦੇਸ਼ ਨੇ ਮਹਾਤਮਾ ਗਾਂਧੀ ਜੀ ਨੇ ਜੋ ਅਸਹਿਯੋਗ ਇਤਨੇ ਜੋਰ ਸੇ ਚਲਾਇਆ ਉਸ ਕੋ ਗੁਰੂ ਰਾਮ ਸਿੰਘ ਜੀ ਕੋ ਪ੍ਰਾਯਾ: ਪਚਾਸ ਵਰਸ਼ ਪੂਰਵ ਹੀ ਨਾਮਧਾਰੀਓਂ ਮੇਂ। ਪ੍ਰਚਾਰਤ ਕੀਆ ਥਾ"।

ਨਾਮਧਾਰੀਆਂ ਦੇ ਕਾਂਗਰਸ ਨਾਲ ਸਬੰਧਾਂ ਤੋਂ ਵੀ ਸਰਕਾਰ ਅਵੇਸਲੀ ਨਹੀਂ ਸੀ ਰਹਿੰਦੀ। ਜਦੋਂ ਇਕ ਵਾਰੀ ਪੰਡਤ ਨਹਿਰੂ ਜੀ ਭੈਣੀ ਸਾਹਿਬ ਗਏ ਤਾਂ ਉਸ ਪਿਛੋਂ ਗਵਰਨਰ ਹੈਨਰੀ ਕਰੇਕ ਨੇ ਲਾਹੌਰ ਵਿਚ ਸਤਿਗੁਰੂ ਪ੍ਰਤਾਪ ਸਿੰਘ ਜੀ ਤੋਂ ਇਹ ਜਾਨਣ ਦੀ ਕੋਸ਼ਿਸ਼ ਕੀਤੀ ਕਿ ਪੰਡਤ ਜੀ ਨਾਲ ਉਨ੍ਹਾਂ ਦੀ ਕੀ ਗੱਲ ਬਾਤ ਹੋਈ ਸੀ। ਅਗੋਂ ਸਤਿਗੁਰੂ ਜੀ ਨੇ ਸਿੱਧਾ ਸਾਦਾ ਉਤਰ ਦਿੱਤਾ ਕਿ ਜੋ ਪੰਡਤ ਜੀ ਨੂੰ ਦੁਖ ਸਨ ਉਹ ਸੁਣੇ ਤੇ ਆਪਣੀਆਂ ਤਕਲੀਫਾਂ ਸੁਣਾਈਆਂ। ਕਰੇਕ ਹੁਰੀਂ ਅਗੋਂ ਕੁਝ ਪੁਛਣ ਦਾ ਹੌਸਲਾ ਨਹੀਂ ਕਰ ਸਕੇ।

## ਪੁਨਰ ਸੁਰਜੀਤੀ

ਇਹ ਠੀਕ ਹੈ ਕਿ ਸਤਿਗੁਰੂ ਰਾਮ ਸਿੰਘ ਜੀ ਉਨ੍ਹਾਂ ਭਾਰਤ ਦੀ ਰਾਜਨੀਤਕ ਕ੍ਰਾਂਤੀ ਵਿਚ ਮਹਾਨ ਹਿੱਸਾ ਪਾਇਆ। ਜੇ ਵਡੇ ਵਡੇ ਸਰਦਾਰ, ਮਹੰਤ ਤੇ ਪੁਜਾਰੀ ਉਨ੍ਹਾਂ ਦੀ ਵਿਰੋਧਤਾ ਨਾ ਕਰਦੇ, ਤਦ ਅਸੀਂ ਕਦੋਂ ਦੇ ਸੁਤੰਤਰ ਹੋਏ ਹੁੰਦੇ। ਫਿਰ ਵੀ ਇਸ ਭਾਵ ਕਦਾਚਿਤ ਇਹ ਨਹੀਂ ਕਿ ਉਨ੍ਹਾਂ ਨੇ ਹੋਰ ਕਿਸੇ ਖੇਤਰ ਵਿਚ ਕੋਈ ਕੰਮ ਕੀਤਾ ਹੀ ਨਹੀਂ। ਜਿਸ ਸਮੇਂ ਦੀ ਸਿੱਖੀ ਦਸ਼ਾ ਤੇ ਗਿਆਨੀ ਗਿਆਨ ਸਿੰਘ ਦੇ ਸ਼ਬਦ 'ਸਿਖੀ ਦਸਮੇਸ਼ ਕੀ ਸੋ ਕੀ ਅਪਰ ਦੇਸ਼ ਕੀ ਅਸਿਖੀ ਪਰੀ ਪੇਸ਼ਗੀ ਛਿਨਾਰ ਬਣ

ਠਣ ਕੇ ਠੀਕ ਢੁਕਦੇ ਸਨ। ਉਸ ਅੰਧਕਾਰ ਦੇ ਸਮੇਂ ਵਿਚ ਦਸਮੇਸ਼ ਦੀ ਅਲੋਪ ਹੋਈ ਸਿੱਖੀ ਦੀ ਪੁਨਰ ਸੁਰਜੀਤੀ ਦਾ ਸ਼੍ਰੀ ਗਣੇਸ਼ ਸ੍ਰੀ ਸਤਿਗੁਰੂ ਰਾਮ ਸਿੰਘ ਜੀ ਨੇ 13 ਅਪਰੈਲ 1857 ਨੂੰ ਭੈਣੀ ਸਾਹਿਬ ਵਿਚ ਪੰਜ ਪਿਆਰਿਆਂ ਨੂੰ ਖੰਡੇ ਦਾ ਅੰਮ੍ਰਿਤ ਛਕਾ ਕੇ ਕੀਤਾ। ਫਿਰ ਭਾਈ ਰਾਇ ਸਿੰਘ ਨੂੰ ਹਜ਼ੂਰ ਸਾਹਿਬ ਭੇਜ ਕੇ ਉਥੋਂ ਦਸਮ ਪਾਤਸ਼ਾਹ ਦੀ ਸਾਰੀ ਰਹਿਤ ਮਰਿਯਾਦਾ ਮੰਗਵਾ ਕੇ ਸਿੱਖਾਂ ਵਿਚ ਪ੍ਰਚੱਲਤ ਕੀਤੀ। ਅਜ ਅਸੀਂ ਜੋ ਰਹਿਤ ਮਰਿਯਾਦਾ ਨਾਮਧਾਰੀਆਂ ਵਿਚ ਦੇਖਦੇ ਹਾਂ, ਇਹ ਅਸਲ ਵਿਚ ਗੁਰੂ ਗੋਬਿੰਦ ਸਿੰਘ ਜੀ ਦੀ ਹੀ ਦੇਣ ਹੈ ਜਿਸ ਨੂੰ ਸਤਿਗੁਰੂ ਰਾਮ ਸਿੰਘ ਜੀ ਨੇ ਸਿੱਖਾਂ ਵਿਚ ਨਵੇਂ ਸਿਰਿਉਂ ਪਰਚੱਲਤ ਕੀਤਾ। ਮੌਕੇ ਦਾ ਗਵਾਹ ਗੁਲਾਮ ਭੀਖ ਜਲੰਧਰੀ, ਆਪਣੀ ਹਥ ਲਿਖਤ 'ਤਾਰੀਖੇ ਵਾਕਰੀ' ਵਿਚ ਅਖੀਂ ਡਿਠੇ ਹਾਲ ਲਿਖਦਾ ਕਹਿੰਦਾ ਹੈ, 'ਮੈਂ ਖੁਦ ਭੈਣੀ ਗਿਆ ਔਰ ਦੇਖਾ। ਕੂਕਿਓਂ ਨੇ ਜੋ ਤਰੀਕਾ ਅਖਤਿਆਰ ਕੀਆ ਹੈ ਵਹੁ ਔਰ ਕੁਛ ਨਹੀਂ ਹੈ, ਵਹੁ ਅਸਲ ਮਜ਼੍ਹਬ ਸਿਖੋਂ ਕਾ ਹੀ ਹੈ, ਔਰ ਉਸ ਉਨਹੋਂ ਨੇ ਦੂਬਾਰਾ ਰੌਣਕ ਦੀ ਹੈ"।

ਸਤਿਗੁਰੂ ਰਾਮ ਸਿੰਘ ਜੀ ਲੋਕਾਂ ਨੂੰ ਨਸ਼ਿਆਂ, ਵਿਸ਼ਿਆਂ ਦੇ ਕੁਰਹਿਤਾਂ ਵਲੋਂ ਹਟਾ ਕੇ ਨਾਮ ਦਾ ਰਸਤਾ ਦਿਖਾਇਆ ਤੇ ਇਸੇ ਨਾਲ ਉਨ੍ਹਾਂ ਦੀ ਕਾਇਆ ਕਲਪ ਕਰ ਦਿੱਤੀ। ਸਾਡੇ ਕੋਲ ਮੌਕੇ ਦੀ ਇਕ ਹੋਰ ਜਾਣੀ ਪਛਾਣੀ ਉਗਾਹੀ ਹੈ, ਪ੍ਰਸਿਧ ਵਿਦਵਾਨ ਭਾਈ ਕਾਨ੍ਹ ਸਿੰਘ ਨਾਭਾ ਦੀ-

ਵਿਸ਼ਯ ਅਗਨਿ ਕਰ ਤਪਤ ਰਿਦੈ
ਜਿਨ ਨਾਮ ਮ੍ਰਿਤ ਦੇ ਠਾਰੇ।
ਗੁਰੂ ਮਤ ਦੇ ਅਨੁਰਾਹੀ ਕੀਤੇ
ਪਾਮਰ ਪਾਪੀ ਭਾਰੇ।
ਭੰਗ ਸ਼ਰਾਬ ਅਫੀਮ ਛੁਡਾ ਕੇ
ਨਸ਼ਾ ਪਰੇਮ ਦਾ ਦਿਤਾ।
ਮੰਗ ਖਾਣ ਨੂੰ ਖੰਡਨ ਕੀਤਾ
ਦਸ ਧਰਮ ਦਾ ਕੀਤਾ।......
ਬਾਲ ਅਵਸਥਾ ਵਿਚ 'ਵ੍ਰਿਜੇਸ਼' ਨੇ
ਅਦਭੁਤ ਮੂਰਤ ਚੀਨੀ।
ਸਿਰ ਤੇ ਖੰਡਾ ਹਥ ਸਿਮਰਨੀ
ਚੜ੍ਹਿਆ ਬਾਕੀ ਚੀਨੀ।

ਤੇ ਗਿ. ਗਿਆਨ ਸਿੰਘ ਇਸ ਸਮੇਂ ਦੀ ਤੁਲਨਾ ਸਤਿਗੁਰਾਂ ਨਾਲ ਕਰਦਾ ਹੋਇਆ ਕਹਿੰਦਾ ਹੈ-

ਫੀਮ ਭੰਗ ਪੋਸਤ ਸ਼ਰਾਬ ਮਾਸ ਚੌਰੀ ਯਾਰੀ

ਠੱਗੀ ਤਜ ਖੀਏ ਸੰਤ ਸਤਿਜੁਗ ਆਹਿਓ।

(ਪੰਥ ਪ੍ਰਕਾਸ਼)

ਭਾਂਵੇ ਅੰਗਰੇਜ਼ਾਂ ਨੇ ਕੂਕਿਆਂ ਦੀ ਡਟਵੀਂ ਵਿਰੋਧਤਾ ਕੀਤੀ ਤੇ ਗੁਰਦੁਆਰਿਆਂ ਦੇ ਮਹੰਤਾਂ, ਪੁਜਾਰੀਆਂ, ਸਿੰਘ ਸਭਾਵਾਂ ਤੇ ਵਡੇ ਜਗੀਰਦਾਰਾਂ-ਸਰਦਾਰਾਂ ਨੂੰ ਵੀ ਆਪਣੇ ਹੱਥ ਠੋਕੇ ਬਣਾ ਕੇ ਵਰਤਿਆ ਪਰ ਪੰਜਾਬ ਦੀ ਆਪ ਜਨਤਾ ਨੇ ਉਹਨਾਂ ਦੇ ਪ੍ਰਚਾਰ ਨੂੰ ਬੜਾ ਕਬੂਲਿਆ। ਸਵਰਗੀ ਉਸਤਾਦ ਪੱਤਰਕਾਰ ਗਦਰੀ ਤੇ ਕਵੀ ਮੁਨਸ਼ਾ ਸਿੰਘ 'ਦੁਖੀ' ਹੁਰੀਂ ਕਹਿੰਦੇ ਹਨ, "ਆਪ ਜੀ ਨੇ ਜਿਸ ਦੇ ਕੰਨ ਵਿਚ ਫੂਕ ਮਾਰੀ, ਉਹ ਕੂਕਾ ਹੋ ਗਿਆ, ਨਾਮਧਾਰੀ ਬਣ ਗਿਆ ਤੇ ਚੜਦੀ ਕਲਾ ਵਿਚ ਵਿਚਰਨ ਵਾਲਾ ਨਾਮਰਸ ਖੀਵਾ ਮਰਜੀਵਾ ਹੋ ਗਿਆ"।

ਸਤਿਗੁਰੂ ਰਾਮ ਸਿੰਘ ਜੀ ਨੇ ਪਿੰਡਾਂ ਦੇ ਦੌਰੇ ਕੀਤੇ। ਸਿਉਂਕ ਖਾਧੀਆਂ ਤੇ ਚੂਹਿਆਂ ਦੇ ਸ਼ਿਕਾਰ ਹੋਈਆਂ ਬੀੜਾਂ ਨੂੰ ਸਾਫ ਕਰਕੇ, ਉਨ੍ਹਾਂ ਦੀ ਪਵਿਤਰਤਾ ਕਾਇਮ ਰੱਖਣ ਤੇ ਸਤਿਕਾਰ ਕਰਨ ਦੀ ਜਾਚ ਦੱਸਦਿਆਂ ਪਾਠ ਕਰਨ ਦੀ ਰੀਤੀ ਤੋਂ ਜਾਣੂ ਕਰਵਾਇਆ। ਦੀਵਾਰ ਬੂਟਾ ਸਿੰਘ ਦੇ ਆਫਤਾਬ-ਏ-ਪੰਜਾਬ ਪ੍ਰੈਸ ਤੋਂ ਪੱਧਰ ਦੇ ਛਾਪੇ ਦੇ ਗਰੰਥ ਸਾਹਿਬ ਛਪਾ ਕੇ ਗੁਰਬਾਣੀ ਦਾ ਪ੍ਰਚਾਰ ਕਰਨ ਦਾ ਉਪਕਾਰ ਵੀ ਸਭ ਤੋਂ ਪਹਿਲਾਂ ਆਪ ਜੀ ਨੇ ਹੀ ਕੀਤਾ। ਇਹ ਆਪ ਦੇ ਅਜਿਹੇ ਉਪਰਾਕਾਂ ਦੇ ਸਦਕਾ ਹੀ ਸੀ ਕਿ ਕੂਕਿਆਂ ਦੇ ਇੰਨੀਆਂ ਸਖਤੀਆਂ ਹੋਣ ਦੇ ਬਾਵਜੂਦ ਦੀ ਮੜ੍ਹੀਆਂ ਮਸੀਤਾਂ ਦੀ ਪੂਜਾ ਛੱਡ ਕੇ ਆਪ ਨੂੰ ਮੰਨਣ ਵਾਲਿਆਂ ਦੀ ਗਿਣਤੀ ਦੱਸਾਂ ਵਰ੍ਹਿਆਂ ਵਿਚ ਸੱਤ ਲੱਖ ਪੁਜ ਗਈ ਸੀ।

ਅੰਗਰੇਜ਼ ਸਮਝਦਾ ਸੀ ਕਿ ਸਤਿਗੁਰੂ ਰਾਮ ਸਿੰਘ ਜੀ ਨੂੰ ਉਨ੍ਹਾਂ ਦੇ ਸੂਬਿਆਂ ਸਮੇਤ ਗ੍ਰਿਫਤਾਰ ਤੇ ਜਲਾਵਰਤਨ ਕਰਨ ਨਾਲ ਉਹ ਇਸ ਸੁਧਾਰਵਾਦ ਵੀ ਕੀਰਤਨ ਸੋਹਿਲਾ ਪੜ੍ਹ ਦੇਵੇਗਾ ਪਰ ਉਸ ਦੀ ਇਹ ਆਸ ਵੀ ਮ੍ਰਿਗ ਤ੍ਰਿਸ਼ਨਾ ਹੋ ਕੇ ਹੀ ਰਹਿ ਗਈ। ਸਤਿਗੁਰੂ ਰਾਮ ਸਿੰਘ ਜੀ ਤੋਂ ਪਿਛੋਂ ਉਨ੍ਹਾਂ ਦੇ ਛੋਟੇ ਭਾਈ ਸਤਿਗੁਰੂ ਹਰੀ ਸਿੰਘ ਜੀ ਤੇ ਅਗੋਂ ਉਨ੍ਹਾਂ ਦੇ ਉਤਰਾਧਿਕਾਰੀ ਸਤਿਗੁਰੂ ਪ੍ਰਤਾਪ ਸਿੰਘ ਜੀ ਨੇ ਉਸੇ ਤਰ੍ਹਾਂ ਨਿਰੰਤਰ ਇਹ ਕਾਰਜਕ੍ਰਮ ਜਾਰੀ ਰੱਖਿਆ। ਸਿੱਖਾਂ ਵਿਚ ਇਸ ਦੀ ਉਦਾਹਰਣ ਮਿਲਣੀ ਅਸੰਭਵ ਹੋਵੇਗੀ ਕਿ ਆਪ ਨੇ ਚਾਰ ਵਾਰੀ ਸਵਾ-ਸਵਾ ਲੱਖ ਪਾਠ ਨਾਮਧਾਰੀ ਸੰਗਤ ਤੋਂ ਕਰਵਾਏ। ਆਮ ਮੇਲਿਆਂ ਤੇ ਨਿਜੀ ਤੌਰ ਤੇ ਨਾਮਧਾਰੀਆਂ ਵਲੋਂ ਕੀਤੇ ਜਾਂਦੇ ਪਾਠਾਂ ਦੀ ਗਿਣਤੀ ਦਾ ਇਸ ਨਾਲ ਕੋਈ ਸਬੰਧ ਨਹੀਂ।

ਸਿੱਖ ਪੰਥ ਵਿਚ, ਨਿਕੇ ਨਿਕੇ ਮਸਲਿਆਂ ਤੋਂ ਪਈ ਫੁੱਟ ਨੂੰ ਦੇਖ ਕੇ ਆਪ ਨੂੰ ਬਹੁਤ ਦੁਖ ਹੁੰਦਾ। ਪ੍ਰਸਪਰ ਮੇਲ ਮਿਲਾਪ ਦੇ ਉਹ ਕਿੰਨੇ ਹਾਮੀ ਸਨ, ਇਸ ਦਾ ਸਬੂਤ ਤਾਂ ਇਸ ਗਲੋਂ ਹੀ ਮਿਲ ਜਾਂਦਾ ਹੀ ਕਿ ਆਪ ਨੇ ਸਭ ਗੁਰੂ ਨਾਨਕ ਨਾਮ ਲੇਵਾ ਸੰਪਰਦਾਵਾਂ ਨੂੰ ਇਕਠਿਆਂ ਕਰਨ ਤੇ ਪ੍ਰਸਪਰ ਸਦਭਾਵਨਾ ਵਧਾਉਂਣ ਲਈ 1934 ਵਿਚ ਭੈਣੀ ਸਾਹਿਬ ਵਿਚ ਗੁਰੂ ਨਾਨਕ ਸੰਪਰਦਾ ਕਾਨਫਰੰਸ ਆਪਣੇ ਖਰਚੇ ਤੇ ਕੀਤੀ। ਸਗੋਂ ਇਹ ਹੀ ਨਹੀਂ ਹੋਰ ਵੀ ਕਿੰਨੀਆਂ ਕਾਨਫਰੰਸਾਂ ਇਸੇ ਮੰਤਵ ਲਈ ਕੀਤੀਆਂ ਕਰਵਾਈਆਂ ਜਿਨ੍ਹਾਂ ਵਿਚ ਪ੍ਰਮੁਖਤਾ ਗੈਰ-ਨਾਮਧਾਰੀਆਂ ਨੂੰ ਦਿੱਤੀ ਜਾਂਦੀ ਸੀ। ਉਦਾਹਰਣ

ਵਜੋਂ ਭੈਣੀ ਸਾਹਿਬ ਵਿਚ 1938 ਵਿਚ ਹਿੰਦੂ-ਸਿੱਖ ਮਿਲਾਪ ਦੀ ਕਾਨਫਰੰਸ, ਜਿਸ ਵਿਚ ਬਿਰਲੇ ਜਿਹੇ ਹਿੰਦੂ ਸੇਠਾਂ ਨੇ ਵੀ ਭਾਗ ਲਿਆ, ਦੀ ਪ੍ਰਧਾਨਗੀ ਗੋਸਵਾਮੀ ਗਣੇਸ਼ਦਤ ਜੀ ਨੇ ਕੀਤੀ। ਅੰਮ੍ਰਿਤਸਰ ਵਿਚ ਕੀਤੀ ਗਈ ਮਿਲਾਪ ਕਾਨਫਰੰਸ ਵਿਚ ਨਾਮਧਾਰੀਆਂ ਨੇ ਸਰਦਾਰ ਸੋਹਣ ਸਿੰਘ (ਰਾਵਲ ਪਿੰਡੀ) ਦਾ ਸ਼ਾਨਦਾਰ ਜਲੂਸ ਕਢਿਆ। ਇਹ ਤਾਂ ਦਾਲ ਵਿਚੋਂ ਦਾਣਾ ਟੋਹਣ ਵਾਲੀ ਗਲ ਹੀ ਹੈ।

ਸਿੱਖ-ਜਗਤ ਨੂੰ ਆਪ ਦੀ ਸਭ ਤੋਂ ਵਡੀ ਦੇਣ ਹੈ ਗੁਰੂ ਰਾਮਦਾਸ ਵਾਲੀ ਸੰਗੀਤ ਪ੍ਰਰੰਪਰਾ ਦੀ ਸੰਭਾਲ। ਅੰਮ੍ਰਿਤਸਰ ਦੇ ਰਬਾਬੀਆਂ ਦਾ ਇਸੇ ਕਰਕੇ ਭੈਣੀ ਸਾਹਿਬ ਆਮ ਆਉਂਣਾ ਸੀ। ਜਿਸ ਤਰ੍ਹਾਂ ਗੁਰਬਾਣੀ ਵਿਚ ਸੰਕੇਤ ਦਿੱਤਾ ਗਿਆ ਹੈ। ਉਸੇ ਤਰ੍ਹਾਂ ਸਲੋਕ, ਪਉੜੀਆਂ ਤੇ ਪੜਤਾਲਾਂ ਆਦਿ ਗਾਉਂਣ ਵਾਲੇ ਰਾਗੀ ਅਜ ਕੇਵਲ ਭੈਣੀ ਸਾਹਿਬ ਵਿਚ ਹੀ ਮਿਲ ਸਕਦੇ ਹਨ ਕਿਉਂਕਿ ਫਿਲਮੀ ਤਰਜ਼ਾਂ ਤੇ ਗੁਰਬਾਣੀ ਪੜ੍ਹਨ ਜਾਂ ਗਾਉਣ ਦੀ ਇਸ ਪੰਥ ਵਿਚ ਸਖਤ ਮਨਾਹੀ ਹੈ। ਸੰਗੀਤ ਵਿਦਿਆਲਾ ਵੀ ਪਹਿਲਾਂ ਆਪਦੀ ਸਰਪ੍ਰਸਤੀ ਹੇਠ ਹੀ ਸ਼ੁਰੂ ਹੋਇਆ ਸੀ। ਅਜ, ਵਰਤਮਾਨ ਸਤਿਗੁਰੂ ਜੀ ਨੇ ਤਾਂ ਇਸ ਨੂੰ ਹੋਰ ਵੀ ਉਨਤੀ ਦਿੱਤੀ ਹੈ। ਨਾਮਧਾਰੀ ਨੌਜੁਆਨ ਕਾਫੀ ਵਡੀ ਗਿਣਤੀ ਵਿਚ ਇਸ ਪਰੰਪਰਾਵਾਦੀ ਸੰਗੀਤ ਦੀ ਸਿੱਖਿਆ ਪ੍ਰਾਪਤ ਕਰ ਰਹੇ ਹਨ ਜੋ ਗੁਰੂ ਰਾਮ ਦਾਸ ਦੀ ਪਰੰਪਰਾ ਨੂੰ ਭਵਿੱਖ ਵਿਚ ਸਾਂਭੀ ਰਖਣ ਦੇ ਜਾਮਨ ਹੋਣ ਦਾ ਸਬੂਤ ਹਨ। ਸ਼ੁਧ ਗੁਰਬਾਣੀ ਪਾਠ ਦੇ ਮੁਕਾਬਲੇ ਕਰਵਾਉਣੇ, ਗੁਰਬਾਣੀ ਦਾ ਅਰਥ ਕਰਨਾ ਸਿਖਾਉਣਾ ਆਪ ਦੀਆਂ ਮੁਖ ਦੇਣਾਂ ਵਿਚੋਂ ਕੁਝ ਕੁ ਹਨ।

## ਸਮਾਜ **ਕਲਿਆਣ**

ਭਾਰਤੀ ਤੇ ਖਾਸ ਕਰਕੇ ਪੰਜਾਬੀ ਸਮਾਜ ਨੂੰ ਗੁਰੂ ਰਾਮ ਸਿੰਘ ਨੇ ਮਹਾਨ ਦੇਣ ਦਿੱਤੀ। ਪੰਜਾਬ ਵਿਚ ਕੁੜੀਆਂ ਮਾਰਨ ਦਾ ਰਿਵਾਜ਼ ਆਮ ਸੀ। ਸੰਧੂ ਤੇ ਗਰੇਵਾਲ ਪਰਿਵਾਰਾਂ ਵਿਚ ਤਾਂ ਕੋਈ ਕੁੜੀ ਜਿਉਂਦੀ ਰਹਿਣ ਹੀ ਨਹੀਂ ਸੀ ਦਿੱਤੀ ਜਾਂਦੀ। ਸਤਿਗੁਰੂ ਜੀ ਨੇ ਕੁੜੀਆਂ ਮਾਰਨ ਤੇ ਬਾਲ ਵਿਆਹ ਦਾ ਰਿਵਾਜ਼ ਬੰਦ ਕੀਤਾ। ਭਾਂਵੇਂ ਅੰਗਰੇਜੀ ਸਕੂਲਾਂ ਦਾ ਬਾਈਕਾਟ ਸੀ ਪਰ ਹਰ ਬੱਚੇ ਬੁਢੇ ਨੂੰ ਗੁਰਮੁਖੀ ਪੜਨ ਦੀ ਤਾਗੀਦ ਤਾਂ ਆਪ ਦੇ ਹੁਕਮਨਾਮਿਆਂ ਵਿਚੋਂ ਅਜ ਵੀ ਮਿਲਦੀ ਹੈ। ਮਾਈਆਂ ਨੂੰ ਭਾਈਆਂ ਦੀ ਬਰਾਬਰੀ ਦੇਣ ਲਈ 1863 ਵਿਚ ਸਿਆੜ੍ਹ ਜ਼ਿਲਾ ਲੁਧਿਆਣਾਂ ਤੋਂ ਮਾਈਆਂ ਨੂੰ ਕਛਹਿਰੇ ਪਾਉਣ ਤੇ ਖੰਡ ਦਾ ਅੰਮ੍ਰਿਤ ਛਕਾਉਣ ਦੀ ਰੀਤੀ ਦਾ ਸ਼੍ਰੀ ਗਣੇਸ਼ ਆਪ ਨੇ ਹੀ ਕੀਤਾ।

ਵਿਆਹ ਦੀ ਰਸਮ ਇੰਨੀ ਮਹਿੰਗੀ ਤੇ ਗੁੰਝਲਦਾਰ ਹੋ ਗਈ ਸੀ ਜੋ ਆਮ ਲੋਕਾਂ ਦਾ ਕਚੂਮਰ ਕਢੀ ਜਾ ਰਹੀ ਸੀ। ਆਪ ਨੇ 3 ਜੂਨ 1863 ਨੂੰ ਖੋਟੇ (ਫਿਰੋਜਪੁਰ) ਤੋਂ ਸਾਦਾ ਤੇ ਸਮੂਹਕ ਆਨੰਦ ਕਾਰਜਾਂ ਦੀ ਰੀਤੀ ਦਾ ਮੁਢ ਬੰਨਿਆ ਜਿਸ ਕਾਰਨ ਆਪ ਨੂੰ 28 ਦਿਨ ਲਗਾਤਾਰ ਲੁਧਿਆਣੇ ਕਚਿਹਰੀ ਵਿਚ ਪੇਸ਼ ਹੋਣਾਂ ਪੈਂਦਾ ਰਿਹਾ। ਪਿਛੋਂ ਜਾ ਕੇ ਇਹ ਰੀਤੀ ਇੰਨੀ ਹਰਮਨ ਪਿਆਰੀ ਹੋਈ ਕਿ ਮੇਜਰ ਬੇਮਫੀਲਡ (ਡਿਪਟੀ ਇੰਸਪੈਕਟਰ ਜਨਰਲ ਪੁਲਸ, ਅੰਬਾਲਾ) ਅਨੁਸਾਰ ਆਨੰਦ ਕਾਰਜ ਦੀ ਸਸਤੀ ਰਸਮ ਤੇ ਬਾਹਮਣੀ ਰੀਤਾਂ ਤੋਂ ਛੁਟਕਾਰਾ ਆਮ ਲੋਕਾਂ ਦੇ ਕੂਕੇ ਬਣਨ ਦਾ ਇਕ ਪ੍ਰਮੁਖ ਕਾਰਨ ਸੀ। ਇਸੇ ਸੰਬਧ ਵਿਚ "ਸਪਤ ਸ੍ਰਿੰਗ"ਦੇ ਕਰਤਾ ਸਰਦਾਰ ਕਪੂਰ ਸਿੰਘ ਦਾ ਕਥਨ ਹੈ- "ਸਚੀ ਗਲ ਤਾਂ

ਇਹ ਹੈ ਕਿ ਭਾਰਤ ਵਰਸ਼ ਦੀ ਹਜਾਰਾਂ ਵਰ੍ਹਿਆਂ ਦੀ ਤਾਰੀਖ ਵਿਚ ਗੁਰੂ ਗੋਬਿੰਦ ਸਿੰਘ ਤੋਂ ਬਿਨਾਂ ਕੋਈ ਭੀ ਇਤਿਹਾਸਕ ਵਿਅਕਤੀ ਅਜਿਹਾ ਨਹੀਂ ਹੋਇਆ ਜਿਸਨੇ ਆਪਨੇ ਜੀਵਨ ਮਨੋਰਥ ਦਾ ਨਿਸ਼ਾਨਾ ਇਤਨਾ ਹਮਾਗੀਰ ਤੇ ਉਚਾ ਰਖਿਆ ਹੋਵੇ, ਜਿਸ ਦਾ ਮੰਤਵ ਜਾਤੀ ਤੇ ਜਨਤਾ ਦੇ ਆਤਮਕ ਤੌਰ ਤੇ ਸਾਰੇ ਭਰਮਾਂ ਤੇ ਬੰਧਨਾਂ ਨੂੰ ਤੋੜ ਕੇ ਉਸ ਨੂੰ ਉਨਤੀ ਦੇ ਸਿਖਰ ਉਤੇ ਲੈ ਜਾਣਾ ਹੋਵੇ। ਗੁਰੂ ਗੋਬਿੰਦ ਸਿੰਘ ਜੀ ਤੋਂ ਪਿਛੋਂ ਇਸ ਕਿਸਮ ਦੀ ਦਲੇਰ ਆਤਮਾ ਵਾਲਾ ਪੁਰਸ਼ ਭਾਰਤ ਵਿਚ ਬਾਬਾ ਰਾਮ ਸਿੰਘ ਹੀ ਹੋਇਆ ਹੈ"। ਉਹਨਾਂ ਦੀ ਇਸਤਰੀ ਜਗਤ ਨੂੰ ਦੇਣ ਦਾ ਜ਼ਿਕਰ ਕਰਦਿਆਂ ਇਹ ਲੇਖਕ ਕਹਿੰਦਾ ਹੈ, "ਜੇ ਉਨ੍ਹਾਂ ਨੇ ਦੇਸ਼ ਤੇ ਜਾਤੀ ਲਈ ਜੋ ਹੋਰ ਮਹਾਨ ਕੰਮ ਕੀਤੇ ਹਨ, ਉਹ ਛਡ ਭੀ ਦੇਈਏ, ਤਾਂ ਉਨ੍ਹਾਂ ਦਾ ਇਕ ਇਹ ਪ੍ਰਚਾਰ ਕਿ ਇਸਤਰੀ ਤੇ ਮਰਦ ਸਮਾਜ ਵਿਚ ਬਰਾਬਰ ਦੇ ਹਕਦਾਰ ਹਨ, ਹੀ ਉਨ੍ਹਾਂ ਨੂੰ ਸੰਸਾਰ ਭਰ ਦੇ ਸ਼ਿਰੋਮਣੀ ਸੁਧਾਰਕਾਂ ਦੀ ਸਫ ਵਿਚ ਖੜਾ ਕਰ ਦਿੰਦਾ ਹੈ। ਬਰਾਬਰੀ ਦੇ ਅਧਿਕਾਰ ਦਿੰਦੀਆਂ ਓਹਨਾਂ ਨੇ ਵਰਿਆਹ ਜਿਲਾ ਅੰਮ੍ਰਿਤਸਰ ਦੀ ਮਾਈ ਹੁਕਮ ਕੌਰ ਨੂੰ ਸੂਬੇ ਦੀ ਪਦਵੀ ਦਿੱਤੀ ਹੋਈ ਸੀ। ਸਰਕਾਰੀ ਰਿਪੋਰਟਾਂ ਵਿਚ ਇਸ ਦੀ ਗੁਣਾਂ ਦੀ ਕਾਫੀ ਚਰਚਾ ਕੀਤੀ ਮਿਲਦੀ ਹੈ।

1872 ਵਿਚ ਸਤਿਗੁਰੂ ਰਾਮ ਸਿੰਘ ਦੇ ਪ੍ਰਦੇਸ ਚਲੇ ਜਾਣ ਪਿਛੋਂ ਸਤਿਗੁਰੂ ਹਰੀ ਸਿੰਘ ਜੀ ਨੇ ਸਮਾਜ ਕਲਿਆਣ ਲਈ ਜਤਨ ਜਾਰੀ ਰਖੇ। ਉਦਾਹਰਣ ਵਜੋਂ 1956 ਬਿਕਰਮੀ ਦੇ ਕਾਲ ਸਮੇਂ ਕਾਲ ਪੀੜਤ ਬਾਗੜੀਆਂ ਦੀ ਖਿੜੇ ਮਥੇ ਪੁਜ ਕੇ ਮਦਦ ਕਰਨੀ ਇੰਨੀ ਮਹੱਤਵਪੂਰਨ ਗੱਲ ਸੀ ਜਿਸ ਨੇ ਅੰਗਰੇਜ਼ ਅਫਸਰਾਂ ਨੂੰ ਵੀ ਦੰਗ ਕਰ ਦਿੱਤਾ ਸੀ।

ਸਤਿਗੁਰੂ ਪ੍ਰਤਾਪ ਸਿੰਘ ਜੀ ਦੇ ਸਮੇਂ ਨੂੰ ਤਾਂ ਇਹ ਪਖੋਂ 'ਸੁਨਹਿਰੀ ਸਮਾਂ' ਆਖਿਆ ਜਾ ਸਕਦਾ ਹੈ। ਉਨ੍ਹਾਂ ਨੇ ਦੇਸ਼ ਦੇ ਬਟਵਾਰੇ ਨੂੰ ਪਹਿਲਾਂ ਹੀ ਭਾਂਪਦਿਆਂ 18889 ਵਿਘੇ ਜ਼ਮੀਨ ਇਲਾਕਾ ਸ੍ਰੀ ਜੀਵਨ ਨਗਰ ਜ਼ਿਲਾ ਹਿਸਾਰ ਵਿਚ ਖਰੀਦੀ ਜਿਸ ਵਿਚੋਂ ਪਾਕਿਸਤਾਨੋਂ ਆਏ ਸ਼ਰਨਾਰਥੀ ਪਰਵਾਰਾਂ ਵਿਚ ਲਗਪਗ 500 ਏਕੜ ਜ਼ਮੀਨ ਮੁਫਤ ਪਰ ਬੜੇ ਯੁਕਤੀ ਢੰਗ ਨਾਲ ਵੰਡੀ ਗਈ। ਇਹ ਸਿਰਫ ਸ਼ਰਨਾਰਥੀਆਂ ਦੀ ਮਦਦ ਨਹੀਂ ਸੀ ਸਗੋਂ ਮੁੜ ਵਸਾਉ ਵਿਭਾਗ ਦੀ ਵੀ ਭਰਪੂਰ ਸਹਾਇਤਾ ਸੀ। ਨਾਭੇ ਦੇ ਮਹਾਰਾਜਾ ਰਿਪੁਦਮਨ ਸਿੰਘ ਦੇ ਘਰ ਆਪ ਦੀ ਕਿਰਪਾ ਸਦਕਾ ਸਪੁਤਰ ਹੋਣ ਦੀ ਖੁਸ਼ੀ ਵਿਚ ਮਹਾਰਾਜੇ ਵਲੋਂ ਬੀੜ ਭਮਾਰਸੀ ਤੇ ਕਈ ਹੋਰ ਚੀਜਾਂ ਆਪ ਦੀ ਭੇਟਾ ਕੀਤੀਆਂ ਗਈਆਂ। ਬੀੜ ਦੀ ਇਹ ਸਾਰੀ ਜ਼ਮੀਨ ਆਪ ਨੇ 110 ਬੇ-ਜ਼ਮੀਨੇ ਕਿਸਾਨਾਂ ਵਿਚ ਬਿਲਕੁਲ ਮੁਫਤ ਵੰਡੀ। ਇਲਾਕਾ ਸ੍ਰੀ ਜੀਵਨ ਨਗਰ ਵਿਚੋਂ ਅਨਪੜ੍ਹਤਾ ਦੇ ਖਾਤਮੇ ਲਈ ਇਕ ਵਿਦਿਆਲਾ ਖੋਲ੍ਹਿਆ ਗਿਆ ਜਿਸ ਦਾ ਨਾਂ ਕਰੀਬ 600 ਏਕੜ ਜ਼ਮੀਨ ਇਸ ਦੇ ਖਰਚੇ ਨੂੰ ਪੂਰਿਆਂ ਕਰਨ ਹਿਤ ਲਾਈ ਗਈ। ਅਜ ਵੀ ਨਾਮਧਾਰੀ ਤੇ ਗੈਰ-

ਨਾਮਧਾਰੀ ਬੱਚੇ ਇਥੇ ਦਸਵੀਂ ਤਕ  ਮੁਫਤ ਵਿਦਿਆ ਪ੍ਰਾਪਤ ਕਰਦੇ ਹਨ।

ਭਾਵੇਂ ਅਨੰਦ ਕਾਰਜਾਂ ਦੀ ਰਸਮ ਤਾਂ ਪਹਿਲਾਂ ਹੀ ਕਾਫੀ ਸਸਤੀ ਤੇ ਸਾਦੀ ਸੀ ਪਰ ਇਹ ਸ਼ਰੇਅ ਸਤਿਗੁਰੂ ਪ੍ਰਤਾਪ ਸਿੰਘ ਜੀ ਨੂੰ ਹੀ ਜਾਂਦਾ ਹੈ ਕਿ ਉਨ੍ਹਾਂ ਨੇ ਮੰਗਣੀ ਤੇ ਮੁਕਲਾਵੇ ਜੇਹੀਆਂ ਫਜ਼ੂਲ ਰਸਮਾਂ ਨੂੰ ਜਿਨ੍ਹਾਂ ਵਲ ਆਮ ਲੋਕਾਂ ਤੇ ਸਰਕਾਰ ਦਾ ਧਿਆਨ ਹੁਣ ਜਾਣ ਲਗਾ ਹੈ, 1923 ਈ. ਵਿੱਚ ਹੀ ਖਤਮ ਕਰ ਦਿੱਤਾ। ਅਨੰਦ ਕਾਰਜਾਂ ਨੂੰ ਹੋਰ ਸਸਤੇ ਕਰਨ ਲਈ ਸਮੂਹਿਕ ਮੇਲਿਆਂ ਵਿਚ ਹੀ

ਅਨੰਦ-ਕਾਰਜ ਕਰਨ ਤੇ ਜ਼ੋਰ ਦਿੱਤਾ। ਵਰਤਮਾਨ ਸਤਿਗੁਰੂ ਜੀ ਨੇ ਨੌਜੁਆਨਾਂ ਨੂੰ ਦਾਜ ਦੇਣ-ਲੈਣ ਪ੍ਰਹੇਜ਼ ਕਰਨ ਲਈ ਵਿਸ਼ੇਸ਼ ਤੌਰ ਤੇ ਤਿਆਰ ਕਰਨਾਂ ਸ਼ੁਰੂ ਕੀਤਾ ਹੋਇਆ ਹੈ। ਉਨ੍ਹਾਂ ਨੂੰ ਨਸ਼ੀਲੀਆਂ ਚੀਜ਼ਾਂ ਦੀ ਵਰਤੋਂ ਤੋਂ ਬਚਾਈ ਰੱਖਣ ਤੇ ਹੋਰ ਸਬੰਧਤ ਸਮੱਸਿਆਵਾਂ ਤੇ ਵਿਚਾਰਾਂ ਕਰਨ ਹਿੱਤ ਵਾਰਸ਼ਕ ਯੁਵਕ ਸੰਮੇਲਨ ਕੀਤੇ ਜਾਂਦੇ ਹਨ। ਲੋਕ ਭਲਾਈ ਦੇ ਹੋਰਨਾਂ ਕਾਰਜਾਂ ਵਿਚੋਂ ਜੇ ਇਲਾਕਾ ਸ੍ਰੀ ਜੀਵਨ ਨਗਰ ਵਿਚ ਨਿਜੀ ਤੌਰ ਤੇ ਬਣਾਈਆਂ ਗਈਆਂ ਸੜਕਾਂ ਨਾਲ ਲਗਭਗ ਅੱਧੀ ਦਰਜਨ ਪਿੰਡਾਂ ਨੂੰ ਜੋੜਨ ਦਾ ਜ਼ਿਕਰ ਨਾ ਕੀਤਾ ਜਾਇ, ਤਾਂ ਵੀ ਗੱਲ ਅਧੂਰੀ ਰਹਿ ਜਾਏਗੀ।